ਬਗੈਰ ਅੰਮ੍ਰਿਤ ਛਕ ਰਹੇ ਹੋ ਤੇ ਨਾਲੇ ਕੀ ਤੁਸੀਂ (ਖੁਸ਼ੀ ਨਾਲ) ਆਪਣਾ ਸਿਰ ਗੁਰੂ ਦੇ ਹਵਾਲੇ ਕਰਨ ਦਾ ਫ਼ੈਸਲਾ ਕਰ ਲਿਆ ਹੈ, ਤਾਂ ਅੱਥਰੂਆਂ ਭਰੇ ਨੇ ਇਕ ਖੇੜੇ ਵਿਚ ਅਨੰਦਪੁਰ ਸਾਹਿਬ ਵਿਚ ਪਹਿਲੀ ਰਹਿਮਤ ਦੇ ਸਾਕੇ ਨੂੰ ਅਨੁਭਵ ਕਰ ਚੀਖ ਉਠਿਆ, ਬਿਲਕੁੱਲ ਫ਼ੈਸਲਾ ਕਰ ਲਿਆ ਅੰਮ੍ਰਿਤ ਛਕਣ ਦਾ ਅਤੇ ਅੰਮ੍ਰਿਤ ਛਕ ਕੇ ਅੰਦਰ ਵੱਲ ਧਿਆਨ ਗਿਆ ਤੇ ਰੀਝ ਉੱਠੀ ਕਿ ਕੀ ਕਦੇ ਮੈਂ ਵੀ ਅਜੀਤ, ਜੁਝਾਰ ਬਣ ਸਕਾਂਗਾ, ਕੀ ਦਯਾ ਸਿੰਘ ਤੇ ਧਰਮ ਸਿੰਘ ਵਰਗੀਆਂ ਮਹਾਨ ਹਸਤੀਆਂ ਦੀ ਚਰਨਧੂੜ ਦਾ ਧਿਆਨ ਕਰਕੇ ਮੇਰਾ ਮਨ ਹਮੇਸ਼ਾਂ ਇਹ ਸੋਚੇਗਾ ਕਿ ਮੇਰਾ ਸਿਰ ਵਿਕ ਚੁੱਕਾ ਹੈ । ਡਰ ਇਕੋ ਹੀ ਆਇਆ—

ਕਦੇ ਮੇਰੇ ਗੁਨਾਹ ਤੇਰੀਆਂ ਬਰਕਤਾਂ ਨੂੰ ਮੱਧਮ ਤਾਂ ਨਹੀਂ ਕਰ ਦੇਣਗੇ—ਪਰ ਉਹ ਵੇਲਾ ਡਰ ਦਾ ਨਹੀਂ ਸੀ—ਅੰਮ੍ਰਿਤ ਛਕਾ ਕੇ ਜਦੋਂ ਬਾਹਰ ਆਏ ਤਾਂ ਮਹਿਸੂਸ ਹੋ ਰਿਹਾ ਸੀ ਕਿ ਹੁਣ ਇਕ ਤੈਨੂੰ ਬੋਲਿਆ ਗਿਆ ਤਾਂ ਮੈਂ ਤੇਰੇ ਨਾਲ ਕਿਵੇਂ ਲਾਡ ਕਰ ਸਕਾਂਗਾ ਜੇ ਇਕ ਲਾਚਾਰ ਵੱਲੋਂ ਮੁੱਖ ਮੋੜ ਕੇ ਅਣਗਹਿਲੀ ਕਰ ਗਿਆ ਤਾਂ ਕਿਵੇਂ ਤੈਨੂੰ ਪਰਵਾਨ ਹੋਵੇਗਾ । Corresponding advantage ਇਹ ਹੋਇਆ ਕਿ ਦ੍ਰਿੜ੍ਹ ਹੋ ਗਿਆ ਕਿ ਹੁਣ ਮੈਂ ਨਿਮਾਣਾ, ਗ਼ਰੀਬ ਬੇਸਹਾਰਾ ਨਹੀਂ ਜੋ ਸਹਾਰਾ ਦੇਣ ਵਾਲੇ ਦੀ ਵਡਿਆਈ ਵਿਚ ਲੀਨ ਹੋ ਕੇ ਮਿਟ ਜਾਵਾਂ ।

"ਮੋਹਿ ਅਨਾਥ ਗਰੀਬ ਨਿਮਾਨੀ ॥
ਕੰਤ ਪਕਰਿ ਹਮ ਕੀਨੀ ਰਾਨੀ ॥" ਅੰਗ ੩੯੪

ਲਿਖੀ ਜਾ ਰਿਹਾ ਹਾਂ ਕਿਉਂਕਿ :

'ਗਲੀ ਅਸੀਂ ਚੰਗੀਆ ਆਚਾਰੀ ਬੁਰੀਆਹ ॥'

ਕਿੱਥੇ ਜਾਵਾਂ, ਕਿਸ ਨਾਲ ਗੱਲਾਂ ਕਰਾਂ-ਹੋਰ ਹੈ ਤਾਂ ਕੋਈ ਨਹੀਂ । ਹੁਣ ਕੇਵਲ ਤੂੰ ਹੈਂ ਤੇ ਜਦੋਂ ਧਿਆਨ ਕਰਦਾ ਹਾਂ ਤਾਂ ਗੁਰੂ ਅਰਜਨ ਸਾਹਿਬ ਦਾ ਸ਼ਬਦ ਆਣ ਵੱਸਦਾ ਹੈ ।

ਅੰਤਰਿ ਗੁਰੁ ਆਰਾਧਣਾ ਜਿਹਵਾ ਜਪਿ ਗੁਰ ਨਾਉ ॥
ਨੇਤ੍ਰੀ ਸਤਿਗੁਰੁ ਪੇਖਣਾ ਸ੍ਰਵਣੀ ਸੁਨਣਾ ਗੁਰ ਨਾਉ ॥ (ਅੰਗ ੫੧੭)

ਹੁਣ ਮੈਂ ਤੇਰਾ ਹੋ ਚੁੱਕਾ ਹਾਂ, ਭਾਵੇਂ ਮਾਰ ਤੇ ਭਾਵੇਂ ਰੱਖ, ਭਾਵੇਂ ਰਾਜ ਕਰਾ ਤੇ ਭਾਵੇਂ ਭੀਖ ਮੰਗਾ, ਭਾਵੇਂ ਆਕਾਸ਼ਾਂ 'ਤੇ ਲੈ ਜਾ ਤੇ ਭਾਵੇਂ ਨਾਲੀਆਂ ਵਿਚ ਰੋਲਾ, ਭਾਵੇਂ ਉਸਤਤਾਂ ਕਰਵਾ ਤੇ ਭਾਵੇਂ ਗਾਲ੍ਹਾਂ ਪਵਾ, ਭਾਵੇਂ ਮਹਿਲਾਂ ਵਿਚ ਰੱਖ ਤੇ ਭਾਵੇਂ ਮੋਚੀ ਬਣਾ । ਇਕੋ ਆਸ ਤੇ ਇਕੋ ਰੀਝ ਹੈ,ਤੇਰੇ ਚਰਨਾਂ ਨਾਲ ਇਵੇਂ ਲਪਟਿਆਂ ਰਹਵਾਂ ਜਿਵੇਂ ਕੁੱਤਾ ਆਪਣੇ ਮਾਲਕ ਦਾ ਦਰ ਨਹੀਂ

ਛੱਡਦਾ ਤੇ ਇਕ-ਮਨ ਇਕ-ਚਿੱਤ ਹੋ ਕੇ ਉਸ ਵਿਚ ਲੀਨ ਰਹਿੰਦਾ ਹੈ। ਮੈਂ ਮਹਿਸੂਸ ਕਰਦਾ ਹਾਂ ਕਿ ਮੇਰੇ ਗਲ ਵਿਚ ਜੰਜ਼ੀਰ ਹੈ ਤੇ ਹੁਣ ਤੂੰ ਜਿੱਥੇ ਚਾਹੁੰਦਾ ਹੈਂ ਖਿੱਚੀ ਜਾ ਰਿਹਾ ਹੈਂ। ਇਸ ਹਾਲ ਵਿਚ ਮੈਂ ਅਤਿਅੰਤ ਅਨੰਦ ਮਾਣ ਰਿਹਾ ਹਾਂ। ਇਹ ਅਨੰਦ ਮੈਂ ਸਾਰੀ ਉਮਰ ਕਦੇ ਨਹੀਂ ਮਾਣਿਆ। ਮੇਰੇ ਰਿਸ਼ਤੇਦਾਰ ਉਹ ਭੈਣਾਂ ਭਰਾ ਹਨ ਜੋ ਮੇਰੇ ਨਾਲ ਰਲ ਕੇ ਤੇਰੇ ਚਰਨਾਂ ਦੀ ਜਾਚਣਾ ਕਰਦੇ ਹਨ।

ਅੱਛਾ ਹੁਣ ਤਕ ਤਾਂ ਮੈਂ ਹਿੰਮਤ ਕੀਤੀ ਹੈ—ਕੁੱਤਾ ਮਾਲਕ ਦਾ ਲਾਡ ਦੇਖ ਕੇ ਜੁਰਅਤ ਕਰ ਲੈਂਦਾ ਹੈ ਕਿਉਂਕਿ 'ਸਤਿਗੁਰ ਕੋਟ ਪੈਂਡਾ ਆਗੇ ਹੋਇ ਲੇਤ ਹੈ, ਕਿ ਮੈਂ ਤੈਨੂੰ ਆਪਣਾ ਹਾਲ ਦੱਸਾਂ ; ਪਰ ਇਹਦਾ ਇਹ ਮਤਲਬ ਨਹੀਂ ਕਿ ਆਪਣੀਆਂ ਕਰਤੂਤਾਂ ਤੋਂ ਬਾਜ਼ ਆ ਗਿਆ ਹਾਂ। ਮੈਂ ਉਸੇ ਤਰ੍ਹਾਂ ਔਗੁਣਾਂ ਦਾ ਭਰਿਆ ਹੋਇਆ ਹਾਂ, ਸਾਰਾ ਦਿਨ ਵਿਕਾਰਾਂ ਵਿਚ, ਚੁਗਲੀ ਨਿੰਦਾ ਵਿਚ ਪਿਆ ਰਹਿੰਦਾ ਹਾਂ, ਭਗਤੀ ਸਿਮਰਨ ਨਹੀਂ ਕਰਦਾ ਪਰ ਤੇਰੇ ਨਾਮ ਦੀ ਆਸ ਲਗਾਈ ਬੈਠਾ ਹਾਂ।

ਮੇਰੀ ਮੂਰਖਤਾ ਭਰੀ ਕਹਾਣੀ ਖ਼ਤਮ ਹੋਈ, ਹੁਣ ਜੋ ਤੂੰ ਮੇਰੇ ਨਾਲ ਲਾਡ ਕੀਤੇ ਹਨ ਉਹ ਮੇਰੇ ਸਾਹਮਣੇ ਰਹਿੰਦੇ ਹਨ। ਮੇਰੀ ਬੇਨਤੀ ਇਹ ਹੀ ਰਹਵੇਗੀ—

**ਔਗੁਣਹਾਰੇ ਕੀ ਬੇਨਤੀ ਸੁਣੋ ਗਰੀਬ ਨਵਾਜ।**

**ਜੇ ਹਉ ਪੂਤ ਕਪੂਤ ਹੈ ਬਹੁੜ ਪਿਤਾ ਕੋ ਲਾਜ।**

ਚੋਜੀ ਮੇਰੇ ਪ੍ਰੀਤਮਾ, ਚੋਜੀ ਮੇਰੇ ਗੋਵਿੰਦਾ, ਮੇਰੇ 'ਤੇ ਤੂੰ ਕਈ ਇਹਸਾਨ ਕੀਤੇ ਹਨ। ਇਨ੍ਹਾਂ ਵਿਚ ਕੋਈ ਅੰਤ ਨਹੀਂ ਪਰ ਵਿਸਾਖੀ ਦੀ ਯਾਦ ਵਿਚ ਮੇਰਾ ਮਨ ਰੀਝ ਰਿਹਾ ਹੈ ਕਿ ਕੁਝ ਕੁ ਗਿਣਾ ਕੇ ਆਪਣੇ ਮਨ ਨੂੰ ਇਹ ਕਹਵਾਂ—

**"ਸੋ ਦਰੁ ਕੈਸੇ ਛੋਡੀਐ ਜੋ ਦਰੁ ਐਸਾ ਹੋਇ ॥"**

ਮੈਨੂੰ ਯਾਦ ਹੈ ਜਦੋਂ ਮੈਂ ਕੋਈ ਵੁਕਅਤ ਨਹੀਂ ਸੀ ਰੱਖਦਾ ਤਾਂ ਤੂੰ ਮੈਨੂੰ "ਗੁਰੂ ਜੋਗਾ" ਬਣਾ ਲਿਆ ਸੀ। ਮੈਨੂੰ ਹੁਕਮ ਮੰਨਣਾ ਸਿਖਾਇਆ ਸੀ, ਮੈਨੂੰ ਹੰਕਾਰ ਤੋਂ ਬਚਣਾ ਸਿਖਾਇਆ ਸੀ ਤੇ ਫੇਰ ਜਦੋਂ ਮੈਂ ਡੁੱਬਣ ਲੱਗਾ ਸੀ ਤਾਂ ਸਾਰੀ ਰਾਤ ਪਹਿਰਾ ਦੇ ਕੇ ਵੇਸਵਾ ਦੇ ਦਰਬਾਰ 'ਚੋਂ ਕੱਢ ਕੇ ਆਪਣੇ ਚਰਨਾਂ ਵਿਚ ਖਿੱਚ ਲਿਆ ਸੀ। (ਗੁਰੂ ਸਿੱਖ ਦੇ ਅੰਗਸੰਗ ਹੁੰਦਾ ਹੈ)।

ਮੈਨੂੰ ਯਾਦ ਹੈ ਜਦੋਂ ਤੂੰ ਜੰਗਲ ਵਿਚ ਅੰਗਰੇਜ਼ ਦੀ ਲੜਕੀ ਨੂੰ ਆਪਣੀ ਲੜਕੀ ਸਮਝ ਕੇ Safe Conduct (ਚੰਗਾ ਸਲੂਕ) ਹੀ ਨਹੀਂ ਸੀ ਦਿੱਤਾ ਸਗੋਂ ਉਸ ਦੀ ਪ੍ਰਾਰਥਨਾ ਸੁਣਕੇ ਮੈਨੂੰ ਸਾਬਤ ਕਰ ਦਿੱਤਾ ਸੀ ਕਿ ਵਾਹਿਗੁਰੂ ਦੇ ਪਿਆਰੇ ਨਿਹੱਥੇ 'ਤੇ ਵਾਰ ਨਹੀਂ ਕਰਦੇ, ਲਾਚਾਰੀ ਦਾ ਨਾਜਾਇਜ਼ ਫ਼ਾਇਦਾ

ਨਹੀਂ ਉਠਾਉਂਦੇ, ਬਦਲੇ ਨਹੀਂ ਲੈਂਦੇ ਤੇ ਮੁਸਲਮਾਨ ਸਿੱਖ ਵਿਚ ਫ਼ਰਕ ਨਹੀਂ ਸਮਝਦੇ ।

ਮੈਨੂੰ ਯਾਦ ਹੈ ਮੈਨੂੰ 'ਸੇਵਾ' ਸਿਧਾਂਤ ਲਈ ਮੇਰੇ ਹੱਥੋਂ ਪਾਣੀ ਪੀਣੋਂ ਤੂੰ ਨਾਂਹ ਕਰ ਦਿੱਤੀ ਸੀ । ਮੈਨੂੰ ਯਾਦ ਹੈ "ਚੂਲੀਆਂ ਕਰਵਾ ਕੇ" ਮੈਨੂੰ ਬਾਣੀ ਨੂੰ ਹਿਰਦੇ ਵਿਚ ਵਸਾਉਣ ਦਾ ਤਰੀਕਾ ਦਿਖਾਇਆ ਸੀ । ਮੈਨੂੰ ਯਾਦ ਹੈ ਜਦ ਮੈਂ ਇਕ ਕੌਡੀ ਲਈ ਸ਼ਰਮ ਨਾਲ ਛੁਪ ਛੁਪ ਬੈਠਦਾ ਸਾਂ ਤਾਂ ਮੈਨੂੰ ਆਪ ਅਵਾਜ਼ ਮਾਰ ਕੇ ਛਾਤੀ ਨਾਲ ਲਾਇਆ ਸੀ । ਮੈਨੂੰ ਯਾਦ ਹੈ ਤੂੰ ਮੇਰਾ ਮਤਲਬ ਸਮਝ ਗਿਆ ਸੀ ਜਦ ਮੈਂ ਭੁੱਲ ਕੇ ਇਹ ਕਹਿ ਬੈਠਾ ਸਾਂ "ਤੂੰ ਨਿਮਾਣਾ ਮੈਂ ਤੇਰਾ ਮਾਣ ।"

ਮੈਨੂੰ ਯਾਦ ਹੈ ਜਦ ਮੈਂ ਤੁਹਾਨੂੰ ਬੁਲਾਵਾ ਦੇ ਕੇ ਘਰੋਂ ਭੱਜ ਗਿਆ ਸੀ, ਤੂੰ ਮੇਰੇ ਉੱਤੇ ਕਿਰਪਾ ਕਰਕੇ ਮੇਰੀ ਇਸਤਰੀ ਦੇ Through (ਰਾਹੀਂ) ਜਾਗ ਕੇ ਫਿਰ ਆਪਣੇ ਚਰਨਾਂ ਵਿਚ ਬੁਲਾਇਆ ਸੀ । ਮੈਨੂੰ ਯਾਦ ਹੈ ਤੇਰੀ ਮਿਹਰ ਨਾਲ ਮੈਂ ਕਿਹਾ ਸੀ ਕਿ ਇਹ ਬੰਦਾ ਤਾਂ ਡੁੱਬਾ ਹੈ ਕਿਉਂਕਿ ਤੇਰੇ ਹੱਥੋਂ ਜੋ ਡਿਗੇਗਾ ਉਹ ਡੁੱਬੇਗਾ ਹੀ !

ਮੈਨੂੰ ਯਾਦ ਹੈ ਮੈਨੂੰ ਕੁੱਤੇ ਤੋਂ ਆਦਮੀ ਬਣਾ ਕੇ ਤੂੰ ਮੈਨੂੰ ਮਾਣ ਬਖ਼ਸ਼ਿਆ ਸੀ- 'ਇਨਹੀ ਕੀ ਕਿਰਪਾ ਸੇ ਸਜੇ ਹਮ ਹੈਂ, ਨਹੀਂ ਮੋ ਸੋ ਗਰੀਬ ਕਰੋਰ ਪਰੇ ਹੈਂ।'

ਮੈਨੂੰ ਯਾਦ ਹੈ ਤੂੰ ਮੇਰੇ 'ਤੇ ਰਹਿਮਤ ਕਰ ਕੇ ਮੈਦਾਨੇ ਜੰਗ ਵਿਚ ਜ਼ਖ਼ਮੀ ਦੁਸ਼ਮਣ ਦੋਸਤਾਂ ਵਿਚ ਆਪਣੀ ਸ਼ਕਲ ਦਿਖਾਈ ਸੀ ਤੇ ਮਰ੍ਹਮ ਬਖ਼ਸ਼ੀ ਸੀ । ਮੈਨੂੰ ਯਾਦ ਹੈ ਤੂੰ ਘੜੀ ਘੜੀ ਚੇਤੇ ਕਰਾਇਆ ਸੀ ਕਿ ਤੂੰ ਪਰਮੇਸ਼ਰ ਨਹੀਂ ਭਾਵੇਂ ਮੇਰੀ ਸਿੱਖਿਆ ਇਹ ਹੈ "ਗੁਰੂ ਪਰਮੇਸ਼ਰ ਨਾਹੀ ਭੇਦ !"

ਮੈਨੂੰ ਯਾਦ ਹੈ ਜਦੋਂ ਸਰਹੰਦ ਦੀਆਂ ਨੀਹਾਂ ਵਿਚ ਮੈਂ ਚਿਣਿਆ ਜਾ ਰਿਹਾ ਸਾਂ ਤਾਂ ਤੇਰਾ ਇਕੋ ਖ਼ਿਆਲ ਸੀ ਕਿ ਮੈਂ ਡੋਲਦਾ ਤਾਂ ਨਹੀਂ, ਫੇਰ ਮੈਨੂੰ ਆਪਣੇ ਚਰਨਾਂ ਨਾਲ ਰੱਖਕੇ ਡੋਲਣ ਨਹੀਂ ਸੀ ਦਿੱਤਾ ।

ਮੈਨੂੰ ਯਾਦ ਹੈ ਕਿ ਪਾਰਬ੍ਰਹਮ ਗੁਰ ਨਾਨਕ ਸਾਖੀ ਕਰ ਕੇ ਤੂੰ ਮੈਨੂੰ ਛਾਤੀ ਨਾਲ ਲਾਉਂਦਾ ਹੈਂ ਮੇਰਾ ਅਸਲੀ ਮਿੱਤਰ ਹੈਂ, ਮੇਰੇ ਨਾਲ ਹਰ ਵੇਲੇ ਰਹਿੰਦਾ ਹੈਂ, ਮੈਨੂੰ ਆਪਣਾ ਗੁਰੂ ਵੀ ਕਹਿੰਦਾ ਹੈਂ ਪਰ ਤੇਰੇ ਲਾਡ, ਤੇਰੀਆਂ ਮਿਹਰਬਾਨੀਆਂ ਤੇ ਤੇਰਾ ਇਹਸਾਨ ਯਾਦ ਕਰ ਕਰ ਕੇ ਮੈਂ ਹੁਣ ਆਪਣੀਆਂ ਕਮੀਆਂ ਵੱਲ ਦੇਖ ਦੇਖ ਕੇ ਕਾਹਲਾ ਪੈਣ ਲੱਗ ਪਿਆ ਹਾਂ, ਕਿਉਂਕਿ-

(ੳ) ਮੈਂ ਜੋ ਕੁਝ ਸੀ ਤੇਰੇ ਬਾਰੇ ਪੜ੍ਹਦਾ ਜਾਂ ਸੁਣਦਾ ਹਾਂ, ਉਸ ਉੱਤੇ ਅਮਲ ਤਾਂ ਇਕ ਪਾਸੇ, ਉਸ ਵਿਚ ਵਿਸ਼ਵਾਸ ਵੀ ਨਹੀਂ ਰੱਖਦਾ । ਤੇਰਾ

ਹਵਾਲਾ ਦਿੰਦਾ ਹਾਂ ਪਰ ਕਹਿੰਦਾ ਹਾਂ ਦੁਨੀਆਂ ਵਿਚ ਰਹਿ ਕੇ ਇਹ ਨਹੀਂ ਹੋ ਸਕਦਾ। ਮੇਰੀ ਦੁੱਖ ਭਰੀ ਦਾਸਤਾਨ ਇਹ ਹੈ ਕਿ ਪਰਚਾਰਕ ਤੇ ਰਾਹ ਦੱਸਣ ਵਾਲੇ ਵੀ ਆਪਣੇ ਆਪ ਨੂੰ ਦੁਨੀਆਂ ਦੇ ਲੋਕ ਪਚਾਰੇ ਵਿਚ ਫਸ ਕੇ ਲੋਕ ਲਾਜ ਨੂੰ ਤੇਰੀ ਸਿੱਖਿਆ ਤੋਂ ਉੱਚਾ ਸਮਝਦੇ ਹਨ। ਹੋਰ ਦੁੱਖ ਭਰੀ ਗੱਲ ਇਹ ਹੈ ਕਿ ਤੇਰੇ birthday (ਜਨਮ ਦਿਨ) ਮਨਾਂਦਿਆਂ ਸਟੇਜ ਤੋਂ ਉਹ ਇਹੋ ਕੁਝ ਹੀ ਕਹਿੰਦੇ ਹਨ ਜੋ ਤੂੰ ਕਹਿੰਦਾ ਸੀ। ਮੈਂ ਭੰਬਲਭੂਸੇ ਵਿਚ ਪੈ ਜਾਂਦਾ ਹਾਂ।

(ਅ) ਤੇਰੀ ਬਾਣੀ ਜਾਂ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਤਾਂ ਇਲਾਹੀ ਬਾਣੀ ਹੈ ਤੇ ਡੂੰਘੀ ਹੈ ਮੇਰੇ ਵਰਗਾ ਅਲਪੱਗ ਉਸ ਨੂੰ ਕਿਵੇਂ ਸਮਝ ਸਕਦਾ ਹੈ ਪਰ Commentators (ਬੁਲਾਰੇ) ਜਦੋਂ ਵਿਚਾਰਾਂ ਤੇ ਹੋਰ ਲੇਖ ਲਿਖਦੇ ਹਨ, ਉਹ ਹੂ-ਬ-ਹੂ ਉਸ ਤਰ੍ਹਾਂ ਲਿਖਦੇ ਹਨ ਜਿਵੇਂ ਗੁਰੂ ਦਾ ਹੁਕਮ ਅਟੱਲ ਹੈ, ਪਰ Off-stage (ਮਰਯਾਦਾ ਤੋਂ ਬਾਹਰ) ਨਾ ਆਪ ਕਰਦੇ ਹਨ ਨਾ ਕਰਨਾ ਜ਼ਰੂਰੀ ਸਮਝਦੇ ਹਨ।

(ੲ) ਅਸੀਂ ਰੈਣ ਸਬਾਈਆਂ ਤੇ ਸਪੈਸ਼ਲ ਦੀਵਾਨ ਮਨਾਂਦੇ ਹਾਂ, ਤੇਰੀਆਂ ਸਿਫ਼ਤਾਂ ਕਰਦੇ, ਤੇਰੇ ਵਰੋਸਾਏ ਹੋਏ ਸਿੱਖਾਂ ਦਾ ਜੀਵਨ ਸ਼ਲਾਘਾ ਭਰਪੂਰ ਬੋਲੀਆਂ ਵਿਚ ਯਾਦ ਕਰਦੇ ਹਾਂ ਪਰ ਇਉਂ ਲੱਗਦਾ ਹੈ ਕਿ ਪੀ ਜਾਂਦੇ ਹਾਂ, ਸੁਣਦੇ ਨਹੀਂ, ਤੇ ਜੇ ਵਿਚਾਰਦੇ ਹਾਂ ਤਾਂ ਮੰਨਦੇ ਨਹੀਂ। ਜੇ ਮੰਨਣ ਦਾ ਫੈਸਲਾ ਕਰ ਲੈਂਦੇ ਹਾਂ ਤੇਰੇ ਹੁਕਮਾਂ ਨੂੰ ਰਾਮ ਕਸੌਟੀ ਨਹੀਂ ਸਗੋਂ ਲੋਕ ਲਾਜ ਕਸੌਟੀ 'ਤੇ ਪਰਖਦੇ ਹਾਂ।

ਹੁਣ ਮੇਰੇ 'ਤੇ ਕਿਰਪਾ ਕਰ ਤੇ ਇਹ ਸਮਝਾ ਦੇ ਕਿ ਕੀ ਇਹ ਹੇਠ ਲਿਖੇ ਹੁਕਮ ਅਟੱਲ ਨਹੀਂ ? ਕੀ ਇਹ ਜ਼ਰੂਰੀ ਹੈ ਕਿ ਇਹਨਾਂ 'ਤੇ ਚੱਲਣਾ ਹਮੇਸ਼ਾਂ ਘਰ ਦੇ ਸੁਖ, ਦੁਨਿਆਵੀ ਲੋਕ-ਪਚਾਰੇ ਤੇ ਰਿਸ਼ਤੇਦਾਰਾਂ ਦੀਆਂ ਮਰਜ਼ੀਆਂ 'ਤੇ ਨਿਰਭਰ ਹੋਵੇਗਾ।

੧. ਸੁਨਿ ਸਖੀਏ ਪ੍ਰਭ ਮਿਲਣ ਨਿਸਾਨੀ ॥
ਮਨੁ ਤਨੁ ਅਰਪਿ ਤਜਿ ਲਾਜ ਲੋਕਾਨੀ ॥ ਅੰਗ ੭੩੭
੨. ਬਾਣੀ ਤ ਕਚੀ ਸਤਿਗੁਰੂ ਬਾਝਹੁ ਹੋਰ ਕਚੀ ਬਾਣੀ ॥ ਅੰ: ੯੨੦
੩. ਸਤਸੰਗਤਿ ਕੈਸੀ ਜਾਣੀਐ ॥ ਜਿਥੈ ਏਕੋ ਨਾਮੁ ਵਖਾਣੀਐ ॥ ਅੰ:੭੨
੪. ਝਖੜੁ ਝਾਗੀ ਮੀਹੁ ਵਰਸੈ ਭੀ ਗੁਰੁ ਦੇਖਣ ਜਾਈ ॥ ਅੰਗ ੭੫੭
੫. ਏਹੁ ਕੁਟੰਬੁ ਤੂ ਜਿ ਦੇਖਦਾ ਚਲੈ ਨਾਹੀ ਤੇਰੈ ਨਾਲੇ ॥
ਸਾਥਿ ਤੇਰੈ ਚਲੈ ਨਾਹੀ ਤਿਸੁ ਨਾਲਿ ਕਿਉ ਚਿਤੁ ਲਾਈਐ॥ਅੰਗ ੯੧੮
੬.ਜਿਨਾ ਦਿਸੰਦੜਿਆ ਦੁਰਮਤਿ ਵੰਞੈ ਮਿਤ੍ਰ ਅਸਾਡੜੇ ਸੇਈ॥ ਅੰਗ ੫੨੦

੭.ਤੂੰ ਮੇਰਾ ਪਿਤਾ ਤੂੰ ਹੈ ਮੇਰਾ ਮਾਤਾ ॥ ਤੂੰ ਮੇਰਾ ਬੰਧਪੁ ਤੂੰ ਮੇਰਾ ਭ੍ਰਾਤਾ॥
ਤੂੰ ਮੇਰਾ ਰਾਖਾ ਸਭਨੀ ਥਾਈ ਤਾ ਭਉ ਕੇਹਾ ਕਾੜਾ ਜੀਉ ॥੧॥ ਅੰ:੧੦੩

੮. ਲੋਕਨ ਕੀ ਚਤੁਰਾਈ ਉਪਮਾ ਤੇ ਬੈਸੰਤਰਿ ਜਾਰਿ ॥
ਕੋਈ ਭਲਾ ਕਹਉ ਭਾਵੈ ਬੁਰਾ ਕਹਉ ਹਮ ਤਨੁ ਦੀਓ ਹੈ ਢਾਰਿ॥
ਅੰਗ ੫੨੮

੯. ਜਉ ਤਉ ਪ੍ਰੇਮ ਖੇਲਣ ਕਾ ਚਾਉ ॥
ਸਿਰੁ ਧਰਿ ਤਲੀ ਗਲੀ ਮੇਰੀ ਆਉ ॥
ਅੰਗ ੧੪੧੨

ਹੁਣ ਇਹ ਕਿਰਪਾ ਕਰ ਕੇ ਮੇਰੇ ਮੂਰਖ ਮਨ ਨੂੰ ਸਮਝਾ ਦੇ ਕਿ ਕੀ ਇਹ ਜ਼ਰੂਰੀ ਨਹੀਂ ਕਿ-

੧. ਸਾਰੇ ਗ੍ਰਿਸਥ ਦੇ ਜ਼ਰੂਰੀ ਕੰਮ ਕਰਦਿਆਂ ਹੋਇਆਂ ਵਾਹਿਗੁਰੂ ਦਾ ਨਾਂ ਨਾ ਵਿਸਾਰਾਂ (ਭਾਵੇਂ ਕੋਈ ਕਹਵੇ ਮੱਤ ਮਾਰੀ ਹੋਈ ਹੈ—ਹਰ ਵੇਲੇ ਇਹ ਕੀ ਹੈ "?)

੨. ਦੂਜੇ ਆਪਣੀ ਜ਼ਨਾਨੀ ਜਾਂ ਪਤੀ ਨਿੰਦਾ ਵਿਚ ਮਸਤ ਰਹੇ ਤਾਂ ਹੱਥ ਜੋੜ ਕੇ ਦੂਜਾ ਸਾਥੀ ਕਹਿ ਦੇਵੇ ਮਹਾਰਾਜ, ਮੇਰੇ ਗੁਰੂ ਨੇ ਮਨ੍ਹਾ ਕਰ ਦਿੱਤਾ ਹੈ, ਹੁਣ ਨਿੰਦਾ ਕਰਨੀ ਸੁਣਨੀ ਨਹੀਂ । ਜੇ ਮੇਰੇ ਰਿਸ਼ਤੇਦਾਰ ਗੁੱਸੇ ਹੋਣ ਤਾਂ ਮੈਂ ਤੇ ਨਹੀਂ ਨਾ ਬਦਲਣਾ ਭਾਵੇਂ ਗੁੱਸਾ ਨਹੀਂ ਕਰਨਾ ਤੇ ਔਖਾ ਨਹੀਂ ਬੋਲਣਾ।

੩. ਜੇ ਘਰ ਵਾਲੇ ਅੰਮ੍ਰਿਤ ਵੇਲੇ ਉੱਠ ਕੇ ਸਤਿਸੰਗ ਜਾਣ ਦੀ ਬਜਾਏ ਰਾਤ ਨੂੰ ਗੱਪਾਂ ਮਾਰ ਕੇ ਜੇ ਸੌਣ ਲਈ ਮਜਬੂਰ ਕਰਨ ਤਾਂ ਕੀ ਮੈਂ ਹੱਥ ਜੋੜ ਕੇ ਕਹਿ ਨਾ ਦੇਵਾਂ, ਮੈਂ ਅੰਮ੍ਰਿਤ ਵੇਲਾ ਛੱਡ ਨਹੀਂ ਸਕਦਾ, ਇਸ ਲਈ ਗੱਪਾਂ ਲਈ ਸਮਾਂ ਨਹੀਂ।

੪. ਕੀ ਜੇ ਕਿਸੇ ਪਹੁੰਚੀ ਹੋਈ ਸੁਧਰੀ ਹੋਈ ਰੂਹ ਵਾਲੀ ਭੈਣ ਨਾਲ ਤੇਰੇ ਗੁਣ ਗਾਵਾਂ ਤਾਂ ਲੋਕ ਲਾਜ ਲਈ ਉਸ ਨਾਲ ਨਾ ਬੋਲਾਂ (ਕੀ ਇਹ ਜ਼ਰੂਰੀ ਹੈ ਕਿ ਭੋਰੀ ਆਪਣੀ ਕਿਰਪਾ ਤੇਰੇ ਦੋਨੋਂ ਗੁਰਸਿੱਖਾਂ 'ਤੇ ਪਰ ਲੋਕਾਂ ਨੂੰ ਖ਼ੁਸ਼ ਕਰਨ ਲਈ ਗੁਰਸਿੱਖ ਭੈਣ ਨਾਲ ਸੱਚੇ ਨਾਮ ਦਾ ਰਿਸ਼ਤਾ ਤੋੜ ਦੇਵਾਂ) ਤੇਰੇ ਨਾਂ "ਜੇ ਕਰ ਗੱਲ ਸੁਣਾਵੇ ਹਰਿਨਾਮ ਕੀ ਉਹ ਗੁਰਸਿਖਾ ਮਨ ਮੀਠਾ" ਵੱਲ ਧਿਆਨ ਦੇਵਾਂ ਉਨ੍ਹਾਂ ਵੱਲ ਜਿਨ੍ਹਾਂ ਦਾ ਕੰਮ ਹੀ ਇਹ ਹੈ ਕਰਨਾ ।

੫. ਲੋਕਾਂ ਨਾਲ ਵਰਤਣ ਲਈ ਆਪਣੀ ਵਡਿਆਈ ਦੀ ਕਦਰ ਕਰਾਂ ਜਾਂ ਤੇਰੀ ਸ਼ਾਨ ਦਾ ਧਿਆਨ ਰੱਖਾਂ; ਕਿਉਂਕਿ ਜੇ ਤੇਰੀ ਵਡਿਆਈ ਵੱਲ ਦੇਖਾਂ ਤਾਂ "ਸਿਰ ਦੇਣ ਦੇ ਬਾਅਦ" ਤੇਰੀ ਗੱਲ ਮੰਨਾਂ । ਜੇ ਘਰ ਦੇ ਕਲੇਸ਼ ਵੇਖਾਂ ਤਾਂ

ਤੈਨੂੰ ਛੱਡ ਕੇ ਬੇਮੁੱਖ ਹੋ ਜਾਵਾਂ ।

੬. ਵੱਡੀ ਗੱਲ ਇਹ ਹੈ ਕਿ ਜਦੋਂ ਤੂੰ ਆਪ ਹੈਂ ਕਿ "ਮੀਆਂ ਬੀਬੀ" ਵੀ ਕੂੜੇ ਹਨ । ਜੇ ਮਾਲਕ ਦੇ ਗੁਣ ਨਹੀਂ ਗਾਂਦੇ ਤਾਂ ਕੀ ਉਹ ਛੱਡ ਕੇ ਉਹਨਾਂ ਦੀ ਗੱਲ ਮੰਨ ਕੇ ਹੀਰਿਆਂ ਦਾ ਵਾਪਾਰ ਛੱਡ ਦੇਵਾਂ, ਕੌਡੀਆਂ ਚੁਣਦਾ ਇਸ ਲਈ ਕਿ ਘਰ ਕਲੇਸ਼ ਨਾ ਪਵੇ ।

੭. ਕੀ ਮਾਤਾ ਭਾਗੋ ਕਲੇਸ਼ ਕੋਲੋਂ ਡਰਦੀ ਰਹਿੰਦੀ ਕਦੇ ੪੦ ਸਿੰਘਾਂ ਨੇ ਵਾਪਸ ਜਾ ਕੇ ਬਿਦਾਵਾ ਪਾੜ ਸਕਣਾ ਸੀ ? ਹੁਕਮ ਹੈ '**ਗੁਰੂ ਕੇ ਚਰਨ ਧਿਆਵੈ, ਆਪ ਛਡ ਸਦਾ ਰਹੇ ਪਰਣੇ, ਅਵਰ ਨ ਦੇਖੇ ਕੋਈ**' ਪਰ ਕੀ ਇਹ ਸਾਰੇ ਹੁਕਮ ਮੇਰੀ ਪਤਨੀ ਜਾਂ ਮੇਰੀ ਮਾਂ ਜਾਂ ਮੇਰਾ ਬਾਪ ਰੱਦ ਕਰ ਸਕਦੇ ਹਨ।

## ਤੇ ਜੇ ਨਹੀਂ ਤਾਂ ਮੇਰੀਆਂ ਸੱਧਰਾਂ ਸੁਣ ।

[ ਮੈਨੂੰ ਡਰ ਲੱਗਦਾ ਹੈ ਕਿ ਵੱਡੇ ਵੱਡੇ ਪ੍ਰਚਾਰਕ ਸਾਰਾ ਕੁਝ ਤੇਰਾ ਪਰਚਾਰ ਕਰਨ ਦੇ ਬਾਅਦ ਜਦੋਂ ਇਹ ਸਮਝਦੇ ਤੇ ਕਹਿੰਦੇ ਹਨ ਕਿ ਘਰ ਦੇ ਸੁੱਖ, ਰਿਸ਼ਤੇਦਾਰਾਂ ਨਾਲ ਬਣਾ ਕੇ ਰੱਖਣੀ ਤੇ ਲੋਕ ਲਾਜ ਦੀ ਪ੍ਰਵਾਹ ਕਰਨੀ ਜ਼ਰੂਰੀ ਹੈ ਤਾਂ ਉਹ ਕਿਤੇ ਮੈਨੂੰ ਉਸ ਰੀਝ ਤੋਂ ਵਾਂਞਿਆਂ ਨਾ ਰੱਖ ਦੇਣ ਜਿਸ ਰੀਝ ਦੀ ਸੱਧਰ ਨਾਲ ਤੈਨੂੰ ਸਿਰ ਦੇਣ ਲਈ ਮੇਰੇ ਮਨ 'ਤੇ ਤੇਰੀ ਰਹਿਮਤ ਦੀ ਝਲਕ ਪਾਈ ਸੀ ।)

੧. ਜੇ ਮੇਰਾ ਪਿਤਾ ਗੁਰੂ ਗੋਬਿੰਦ ਸਿੰਘ ਸਾਹਿਬ ਤੂੰ ਹੈਂ ਤਾਂ ਮੈਂ ਅਜੀਤ ਜੁਝਾਰ ਬਣਨਾ ਚਾਹੁੰਦਾ ਹਾਂ ।

੨. ਜੇ ਤੂੰ ਮੇਰਾ ਗੁਰੂ ਹੈਂ ਤਾਂ ਮੈਂ ਤੇਰਾ ਘਨੱਈਆ, ਮਨੀ ਸਿੰਘ, ਤਾਰੂ ਸਿੰਘ, ਬੁੱਧੂ ਸ਼ਾਹ ਬਣਨਾ ਚਾਹੁੰਦਾ ਹਾਂ ।

੩. ਜੇ ਤੂੰ ਮੇਰਾ ਰਾਹਬਰ ਹੈਂ, ਤਾਂ ਮੈਂ ਕਿਸੇ ਨਾਲ ਨਿੱਜੀ ਤੌਰ 'ਤੇ ਲੜਨਾ ਨਹੀਂ ਚਾਹੁੰਦਾ ਤੇ ਨਾ ਭੇਦ ਭਾਓ ਰੱਖਣਾ ਚਾਹੁੰਦਾ ਹਾਂ । ਕੇਵਲ ਜ਼ੁਲਮ ਦਾ ਮੁਕਾਬਲਾ ਕਰਨ ਲਈ ਜਾਨ ਵਾਰਨਾ ਚਾਹੁੰਦਾ ਹਾਂ ।

੪. ਜੇ ਤੂੰ ਮੇਰਾ ਮਿੱਤਰ ਹੈਂ ਤਾਂ ਤੇਰੇ ਬਗੈਰ ਮੈਂ ਭੱਠੀ ਵਿਚ ਪਿਆ ਰਹਿੰਦਾ ਹਾਂ । ਯਾਰੜੇ ਦਾ ਸੱਥਰ ਹਰ ਵੇਲੇ ਮੰਗਦਾ ਹਾਂ ।

੫. ਜੇ ਤੂੰ ਮੇਰਾ ਮਾਲਕ ਹੈਂ ਤਾਂ ਮੈਂ ਤੇਰੀ ਨੌਕਰੀ ਸਭ ਕੁਝ ਭੁੱਲ ਕੇ, ਪਾਗਲਾਂ ਵਾਂਗ ਕਰਨਾ ਚਾਹੁੰਦਾ ਹਾਂ । (ਮੇਰਾ ਵੀਰ ਮੈਨੂੰ Abnormal (ਅਸਾਧਾਰਣ) ਕਹਿੰਦਾ ਹੈ ਪਰ ਮੇਰੀ ਅਰਦਾਸ ਹੈ ਕਿ ਮੈਂ ਹੁਣ normal (ਸਾਧਾਰਣ) ਕਦੇ ਨਾ ਹੋਵਾਂ ।

੬. ਜੇ ਤੂੰ ਮੇਰਾ ਪਿਆਰਾ ਹੈਂ ਤਾਂ ਕੁਝ ਵੀ ਮੰਗ ਕੇ ਸੁੱਚੇ ਪਿਆਰ 'ਤੇ ਦਾਗ਼ ਨਹੀਂ ਲਾਣਾ ਚਾਹੁੰਦਾ। ਤੇਰੇ ਪਿਆਰ ਦੀ ਛਾਂ ਹੇਠਾਂ ਦੁੱਖ ਸੁੱਖ ਇਕੋ ਜਿਹਾ ਮਾਣਨਾ ਚਾਹੁੰਦਾ ਹਾਂ।

੭. ਜੇ ਤੂੰ ਬਖ਼ਸ਼ਣਹਾਰ ਹੈਂ ਤਾਂ ਆਪਣੇ ਸਾਰੇ ਇਹਮਾਲ-ਨਾਮੇ ਤੇਰੇ ਸਾਹਮਣੇ ਖੋਲ੍ਹਣਾ ਚਾਹੁੰਦਾ ਹਾਂ।

੮. ਜੇ ਤੂੰ ਦਯਾਵਾਨ ਹੈਂ ਤਾਂ ਮੈਂ ਇਕੋ ਦਯਾ ਮੰਗਦਾ ਹਾਂ ਕਿ ਤੂੰ ਇਕ ਤਿਲ ਵੀ ਮੈਨੂੰ ਨਾ ਵਿਸਰੇਂ ਤੇ ਤੇਰੇ ਚਰਨਾਂ 'ਤੇ ਮੇਰਾ ਮੱਥਾ ਹਰ ਘੜੀ ਪਿਆ ਰਹਵੇ।

੯. ਜੇ ਤੂੰ Democrat (ਪੰਚਾਇਤਵਾਦ) ਹੈਂ ਤਾਂ ਮੈਂ ਇਕ Democracy (ਲੋਕ ਰਾਜ) ਮੰਗਦਾ ਹਾਂ ਜਿਸ ਵਿਚ ਮੈਂ ਬਿਲਕੁੱਲ ਮਿਟ ਜਾਵਾਂ ਤੇ "ਸ਼ਬਦ ਮਰੋ ਫਿਰ ਜੀਵੋ ਸਦਹੀ ਤਾਂ ਫਿਰ ਮਰਨ ਨ ਹੋਈ" 'ਜਿਊਂਦਿਆਂ ਮਰ ਕੇ ਰਹਿਣਾ ਚਾਹੁੰਦਾ ਹਾਂ।

੧੦. ਜੇ ਤੂੰ ਪਤਿਤ ਪਾਵਨ ਹੈਂ ਤਾਂ ਮੈਂ ਆਪਣੇ ਪਤਿਤ ਹੋਣ ਦਾ ਡਰ ਹਮੇਸ਼ਾਂ ਲਈ ਖੋਹ ਦੇਣਾ ਚਾਹੁੰਦਾ ਹਾਂ। "ਤੂੰ ਭਗਤ ਵਛਲ ਹੈਂ" ਇਸ ਦੀ ਮੈਨੂੰ ਕੋਈ Consolation (ਇੱਛਾ ) ਨਹੀਂ ਕਿਉਂਕਿ ਮੈਂ ਭਗਤੀ ਨਹੀਂ ਜਾਣਦਾ। ਪਰ 'ਪਤਿਤ ਪਾਵਨ" ਹੋਣ ਨਾਲ ਮੇਰੇ ਪਰਦੇ ਕੱਜ ਲੈਂਦਾ ਹੈਂ।

## ਆਖ਼ਰੀ ਰੀਝ

ਸਾਨੂੰ ਸੁਮੱਤ ਬਖ਼ਸ਼ ਅਸੀਂ ਤੇਰੇ ਹੁਕਮਾਂ 'ਤੇ ਚੱਲਣ ਲਈ ਕਈ ਸਾਲਾਂ ਤੋਂ ਤੇਰੇ ਗੁਰਪੁਰਬ ਮੋਮਬੱਤੀਆਂ ਫੂਕਾਂ ਮਾਰ ਕੇ ਹੀ ਨਾ ਮਨਾਂਦੇ ਰਹੀਏ ਸਗੋਂ ਤੇਰੇ ਨਾਲ ਪ੍ਰੇਮ ਕਰੀਏ । ਤੇਰੇ 'ਤੇ ਕੁਰਬਾਨ ਹੋਵਾਂ ਤੇ ਮਿਟ ਜਾਵਾਂ। ਇਕ ਮਹਾਂਪੁਰਸ਼ ਨੇ ਕਿਹਾ ਹੈ ਕਿ ੪੦, ੪੦ ਸਾਲਾਂ ਤੋਂ ਗੁਰਦੁਆਰੇ ਆਉਣ ਵਾਲਿਆਂ ਦਾ ਅਗਰ ਜੀਵਨ ਨਹੀਂ ਬਦਲਿਆ ਤਾਂ ਉਨ੍ਹਾਂ ਦਾ ਗੁਰਦੁਆਰੇ ਆਉਣਾ ਬੰਦ ਕਰ ਦੇਣਾ ਚਾਹੀਦਾ ਹੈ। ਇਹ ਸੁਣ ਕੇ ਮੈਂ ਚੌਂਕ ਪਿਆ ਪਰ ਜਦ ਉਸ ਚੰਗੀ ਤਰ੍ਹਾਂ ਸਮਝਾਇਆ ਤਾਂ ਮੈਂ ਸਹਿਮਤ ਹੋ ਗਿਆ। ਉਸ ਆਖਿਆ ਇਹ ਲੋਕ ਗੁਰੂ ਨੂੰ ਬਦਨਾਮ ਕਰ ਕੇ ਅਧਰਮ ਫੈਲਾਂਦੇ ਹਨ।

ਮੇਰੀ ਭੇਖੀ ਸ਼ਕਲ ਵਿਚ ਆਪਣੀ ਰੂਹ ਭਰ, ਤਾਂ ਜੋ ਮੇਰੀ ਬਾਹਰਲੀ ਸ਼ਕਲ ਮੇਰੇ ਮਨ ਦੀ ਗਵਾਹੀ ਦੇਵੇ ; ਜਿਵੇਂ ਭਾਈ ਦਯਾ ਸਿੰਘ, ਸਾਹਿਬ ਸਿੰਘ, ਭਾਈ ਮੋਹਕਮ ਸਿੰਘ, ਭਾਈ ਧਰਮ ਸਿੰਘ ਤੇ ਭਾਈ ਹਿੰਮਤ ਸਿੰਘ ਦਾ ਸਿਰ ਕਬੂਲ ਕੀਤਾ, ਇਸ ਵਿਸਾਖੀ 'ਤੇ ਮੇਰਾ ਸਿਰ ਕਬੂਲ ਕਰ, ਰੀਝਾਂ ਪੂਰੀਆਂ ਕਰ ਦੇ, ਕਰੇਂਗਾ ਨਾ ?

-o-

# ਗੁਰ ਪੂਰਾ ਭੇਟਿਓ ਵਡਭਾਗੀ

ਸਮਰੱਥ ਪਿਤਾ ਦਾ ਮੈਂ ਪੁੱਤਰ ਹਾਂ ਤੇ ਸਮਰੱਥ ਪਤੀ ਦੀ ਮੈਂ ਪਤਨੀ, ਸਮਰੱਥ ਸ਼ਹਿਨਸ਼ਾਹ ਦਾ ਮੈਂ ਗ਼ੁਲਾਮ ਹਾਂ ਤੇ ਸਮਰੱਥ ਮਿੱਤਰ ਦਾ ਮੈਂ ਮਿੱਤਰ ਹਾਂ। ਇਹ ਸਭ ਕੁਝ ਮੇਰਾ ਸਾਹਿਬ ਗੁਰੂ ਗ੍ਰੰਥ ਸਾਹਿਬ ਮਹਾਰਾਜ ਹੈ। ਕਿਸੇ ਨੂੰ ਕੋਈ ਮਾਣ ਹੈ ਕਿਸੇ ਨੂੰ ਕੋਈ; ਪਰ ਮੈਨੂੰ ਇਕੋ ਮਾਣ ਹੈ, ਇਕੋ ਵਿਸ਼ਵਾਸ ਹੈ ਤੇ ਇਕੋ ਪ੍ਰੇਮ ਹੈ, ਇਕੋ ਯਾਦ ਹੈ, ਇਕੋ ਚਾਅ ਹੈ, ਇਕੋ ਲਗਨ ਹੈ, ਇਕੋ ਖ਼ਿਆਲ ਹੈ, ਇਕੋ ਵਿਚਾਰ ਹੈ ਤੇ ਇਕੋ ਲਿਲ੍ਹਕ ਹੈ ਤੇ ਸਭ ਤੋਂ ਵੱਧ ਇਕੋ ਹੀ ਸਦ ਹੈ, ਓਹ ਹੈ ਕਿ ਮੇਰੇ ਗੁਰੂ ਨੇ ਅਪਾਰ ਬਖ਼ਸ਼ਿਸ਼ਾਂ ਕਰਕੇ ਮੈਨੂੰ ਮਿਲਣ ਦਾ ਅਵਸਰ ਬਖ਼ਸ਼ਿਆ ਹੈ ਤੇ ਕਦੇ ਕਿਸੇ ਵਜ੍ਹਾ ਕਰਕੇ ਵੀ ਕਿਸੇ ਅਣਗਹਿਲੀ ਕਰਕੇ, ਕਿਸੇ ਕਮਜ਼ੋਰੀ ਕਰਕੇ, ਕਿਸੇ ਅਕ੍ਰਿਤਘਣਤਾ ਕਰਕੇ ਜਾਂ ਕਿਸੇ ਦੂਜੇ ਭਾਉ ਵਿਚ ਮੇਰਾ ਪਿਆਰ ਟੁੱਟ ਨਾ ਜਾਏ।

ਜਦੋਂ 22/8 ਦੀ ਰਾਤ ਨੂੰ ਬਾਰਾਂ ਵੱਜਣ ਹੀ ਵਾਲੇ ਸਨ ਤਾਂ ਸਾਹਿਬ ਨੇ ਮੈਨੂੰ ਉਠਾ ਦਿੱਤਾ। ਪਹਿਲੇ ਪ੍ਰਕਾਸ਼ ਦਾ ਦਿਹਾੜਾ ਆਣ ਪਹੁੰਚਿਆ ਹੈ। ਮੈਂ ਸੋਚਿਆ ਕੁਝ ਤਿਆਰੀ ਕਰਾਂ ਉਸ ਯਾਦ ਦਾ ਸਵਾਦ ਲੈਣ ਲਈ ਜਿਸ ਵਿਚ ਮਸਤ ਹੋ ਕੇ ਗੁਰੂ ਅਰਜਨ ਸਾਹਿਬ ਨੇ ਪੋਥੀ ਪਰਮੇਸ਼ਰ ਦਾ ਥਾਨ ਸਮਝ ਕੇ ਹਰਿਮੰਦਰ ਸਾਹਿਬ ਵਿਚ ਇਲਾਹੀ ਬਾਣੀ ਦਾ ਪਹਿਲਾ ਪ੍ਰਕਾਸ਼ ਕੀਤਾ ਤੇ ਆਪ ਮੱਥਾ ਟੇਕਿਆ। ਮੈਂ Westren education ਹੇਠਾਂ ਆਪਣਾ ਸਿਦਕ ਤੇ ਆਪਣਾ ਭਾਓ ਤੇ ਆਪਣੀ ਸ਼ਰਧਾ ਭੁੱਲ ਬੈਠਾ ਸਾਂ। ਸੋਚਦਾ ਸਾਂ ਕਿ ਕਿਤਾਬ ਕਿਵੇਂ ਗੁਰੂ ਹੋ ਸਕਦਾ ਹੈ ਪਰ ਇਕ ਗ਼ਰੀਬੜੇ ਸਿੱਖ ਨੇ ਸਾਹਿਬਾਂ ਦੇ ਪ੍ਰਕਾਸ਼ ਦਾ ਨਕਸ਼ਾ ਮੇਰੇ ਸਾਹਮਣੇ ਲੈ ਆਂਦਾ। ਓਹੀ ਨਕਸ਼ਾ ਹੈ ਕਿ ਮਨ ਵਿਚ ਅੱਜ 23-8-79 ਦੀਆਂ ਘੜੀਆਂ ਸ਼ੁਰੂ ਹੋਣ 'ਤੇ ਹੀ ਪਰਗਟ ਹੋ ਰਿਹਾ ਹੈ। ਮੈਨੂੰ ਦੱਸਿਆ ਗਿਆ ਸੀ ਕਿ ਭੇਟਿਆ ਦਾ ਅਰਥ ਹੈ ਆਪਣਾ ਸਿਰ ਗੁਰੂ ਅੱਗੇ ਭੇਟ ਕਰਕੇ ਮਿਲਣਾ। ਸੋ ਗੁਰੂ ਮਹਾਰਾਜ ਦੇ ਹਜ਼ੂਰ ਪੰਜਾਂ ਪਿਆਰਿਆਂ ਕੋਲ ਪੇਸ਼ ਹੋ ਕੇ ਅੰਮ੍ਰਿਤ ਛਕਣ ਬਗੈਰ ਗੁਰੂ ਭੇਟਿਆ ਨਹੀਂ ਜਾ ਸਕਦਾ। ਮੈਂ ਵੀਚਾਰ ਕਰਦਾ ਸਾਂ ਕਿ, ਕਿਉਂਕਿ ਮੈਂ ਅੰਮ੍ਰਿਤ ਛਕ ਲਿਆ ਹੈ, ਲੇਖ ਲਿਖ ਲੈਂਦਾ ਹਾਂ ਤੇ ਕੁਝ ਤੁਕਾਂ ਬਾਣੀ ਦੀਆਂ ਯਾਦ ਕਰ ਲੈਂਦਾ ਹਾਂ, ਨਾਲੇ ਮੋਟਾ ਕੜਾ ਤੇ ਲੰਮੀ ਕਿਰਪਾਨ ਨਾਲ ਦਾੜ੍ਹੀ ਖੁੱਲ੍ਹੀ ਰੱਖ ਕੇ ਗੁਰੂ ਗੋਬਿੰਦ ਸਿੰਘ ਸਾਹਿਬ ਨੂੰ ਕੇਵਲ ਮੈਂ ਹੀ ਮਿਲਿਆ ਹਾਂ ਤੇ ਮੈਨੂੰ ਹੀ ਪ੍ਰਕਾਸ਼ ਹੋਇਆ ਹੈ। ਮੇਰੇ ਸਿੱਖ ਵੀਰ ਨੇ ਮੈਨੂੰ ਸਮਝਾਇਆ ਕਿ ਗੁਰੂ ਨੂੰ ਕੇਵਲ ਤਾਂ ਹੀ ਭੇਟਿਆ ਜਾ ਸਕਦਾ ਹੈ ਜਦੋਂ ਗੁਰੂ ਆਪ ਕਿਰਪਾ ਦ੍ਰਿਸ਼ਟੀ ਕਰਕੇ ਬੁਲਾ ਭੇਜੇ ਤੇ ਆਪਣੀ ਹੀ ਨਜ਼ਰੇ ਇਨਾਇਅਤ ਨਾਲ ਆਪਣੇ ਚਰਨ ਕਮਲਾਂ ਵਿਚ ਥਾਂ ਦੇਵੇ। ਉਹ

ਕਹਿਣ ਲੱਗੇ ਕਿ ਇਕ ਰਾਤ ਅੰਮ੍ਰਿਤ ਦੀਆਂ ਝੜੀਆਂ ਸਾਹਿਬਾਂ ਦੀ ਸਿਫ਼ਤ ਸਲਾਹ ਤੇ ਕੀਰਤਨ ਨੇ ਲਾਈਆਂ ਤਾਂ ਉਹਨਾਂ ਦੇ ਸਾਰੇ ਦੁੱਖ ਕੱਟੇ ਗਏ ਤੇ ਉਹ ਹੌਲੇ ਫੁੱਲ ਹੋ ਗਏ । ਫੇਰ ੧ ਸਾਲ ਸਾਹਿਬਾਂ ਦੇ ਪ੍ਰੇਮ ਵਿਚ Literally ਰਾਜ ਕਰਦੇ ਰਹੇ। ਹਰ ਕੋਈ ਉਨ੍ਹਾਂ ਨੂੰ ਅੰਮ੍ਰਿਤ ਛਕਾਉਣ ਲਈ ਪ੍ਰੇਰੇ ਪਰ ਆਪਣੇ ਰੰਗ ਵਿਚ ਰਹਿ ਕੇ ਕਹਿਣ ਕਿ ਜੋ ਕੁਝ ਕਰਨਾ ਹੈ ਉਹ ਮੇਰੇ ਗੁਰੂ ਨੇ ਆਪ ਕਰਨਾ ਹੈ। ਮੇਰੇ ਲਈ ਗੁਰੂ ਦਾ ਹੱਥ, ਗੁਰੂ ਦੀ Grace, ਗੁਰੂ ਦੇ ਚਰਨ ਤੇ ਗੁਰੂ ਦੀ ਯਾਦ ਹੀ ਸਭ ਕੁਝ ਹੈ । ਅੰਦਰੋਂ ਲਿਲ੍ਹਕਾਂ ਲੈਂਦੇ ਕਹਿਣ ਕਿ ਸਾਹਿਬ ਜੀਉ ਕਿਰਪਾ ਕਰਕੇ ਅੰਮ੍ਰਿਤ ਦੀ ਬੂੰਦ ਮੇਰੇ ਮੁੱਖ ਵਿਚ ਪਾਉ । ਸਾਹਿਬ ਤ੍ਰੁੱਠੇ ਤੇ ੧ ਸਾਲ ਬਾਅਦ ਉਨ੍ਹਾਂ ਅੰਮ੍ਰਿਤ ਛਕਿਆ । ਸਵਾਦ ਆਇਆ, ਗੁਰੂ ਨਾਲ ਪ੍ਰੇਮ ਹੋਰ ਜੁੜਿਆ, ਰਹਿਮਤ ਵਰਸੀ ਪਰ ਉਨ੍ਹਾਂ ਦ੍ਰਿੜ੍ਹਤਾ ਨਾਲ ਕਿਹਾ ਕਿ ੧ ਸਾਲ ਪਹਿਲਾਂ ਦੀਆਂ ਲਿਖਤਾਂ, ਵੀਚਾਰ ਤੇ ਹੋਰ ਪ੍ਰੇਮ ਦੀਆਂ ਕਹਾਣੀਆਂ ਬਿਲਕੁੱਲ ਉਹੋ ਜਿਹੀਆਂ ਹਨ ਜਿਹੋ ਜਿਹਾ ਹਾਲ ਅੰਮ੍ਰਿਤ ਛਕਣ ਦੇ ਬਾਅਦ ਹੋਇਆ। ਉਨ੍ਹਾਂ ਦ੍ਰਿੜ੍ਹਤਾ ਨਾਲ ਦੁਹਰਾਇਆ ਕਿ ਅੰਮ੍ਰਿਤ:-

1. ਕੋਈ Formality ਨਹੀਂ ਜਿਹੜੀ ਖੇਡ ਬਣਾ ਕੇ ਪ੍ਰੇਮ-ਹੀਣ ਜਨੇਊ ਵਾਂਗੂੰ ਧਾਰ ਲਈ ਜਾਏ ।
2. ਕੋਈ ਤਲਿਸਮ ਨਹੀਂ ਕਿ ਆਪਾ ਵਾਰੇ ਬਿਨਾਂ ਜਾਦੂ ਕਰ ਦੇਵੇ।
3. ਕੋਈ ਰਸਮ ਨਹੀਂ ਜਿਹੜੀ ਇਕ Certificate ਦੇ ਕੇ ਖ਼ਾਲਸ ਬਣਾ ਦੇਵੇ ਪ੍ਰੇਮ-ਹੀਣ ਬੰਦੇ ਨੂੰ ।
4. ਕੋਈ ਲੋਕ-ਪਚਾਰੇ ਦੀ ਰੀਤ ਨਹੀਂ ਕਿ ਪ੍ਰਾਪੇਗੰਡਾ ਕਰਕੇ ਕਹਿ ਸਕੀਏ ਇਤਨਿਆਂ ਨੂੰ ਅੰਮ੍ਰਿਤ ਛਕਾਇਆ ਹੈ ਭਾਵੇਂ ਉਨ੍ਹਾਂ ਵਿਚੋਂ Majority ਨਾ ਪਾਠ ਕਰਨ, ਨਾ ਦਸਵੰਧ ਕੱਢਣ ਤੇ ਨਾ ਗੁਰਸਿੱਖੀ ਦੀ ਕਮਾਈ ਕਰਨ ।
5. ਕੋਈ ਦਿਖਾਵਾ ਨਹੀਂ ਜਿਹੜਾ ਗੁਰੂ ਦੀਆਂ ਅੱਖਾਂ ਨੂੰ ਭੁਲੇਖਾ ਪਾ ਸਕੇ। ਗੁਰੂ ਨੇ ਮਨ ਤੱਕਣਾ ਹੈ, ਗੁਰੂ ਨੇ ਅੰਦਰਲਾ ਭਾਵ ਤੱਕਣਾ ਹੈ ਤੇ ਮਰ ਮਿਟਣ ਲਈ ਚਾਉ ਤੱਕਣਾ ਹੈ । ਉਨ੍ਹਾਂ ਕਿਹਾ ਜੇ ਇੰਵ ਨਾ ਹੁੰਦਾ ਤਾਂ ਉਹ ੧ ਸਾਲ ਗੁਰੂ ਗ੍ਰੰਥ ਸਾਹਿਬ ਦੀ ਛਾਂ ਹੇਠ ਉਹੋ ਪਿਆਰ, ਉਹੋ ਕਿਰਪਾ, ਉਹੋ ਖੇੜਾ ਕਿਉਂ ਮਾਣਦੇ ਰਹੇ ਜਿਹੜਾ ਉਨ੍ਹਾਂ ਅੰਮ੍ਰਿਤ ਪੀ ਕੇ ਮਾਣਿਆ ।

ਵਹਿਮਾਂ ਤੇ ਭਰਮਾਂ ਵਿਚ ਪਏ ਹੋਏ ਆਕੜ ਦੇ ਟਿੱਬੇ ਤੇ ਬੈਠੇ ਕਰਮਕਾਂਡੀ ਸਿੰਘ ਹੁਣ ਇਹ ਸਮਝ ਬੈਠੇ ਹਨ ਕਿ, ਕਿਉਂਕਿ ਉਹ ਖ਼ਾਲਸੇ

ਬਣਨ ਦੀ Formality ਕਰ ਬੈਠੇ ਹਨ, ਗੁਰੂ ਉਨ੍ਹਾਂ ਨਾਲ ਹੀ ਪਿਆਰ ਕਰਦਾ ਹੈ ਜਾਂ ਹੋਰ ਕੋਈ ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਮੰਨ ਹੀ ਨਹੀਂ ਸਕਦਾ ਜਦ ਤਕ ਅੰਮ੍ਰਿਤ ਨਾ ਛਕੇ, ਗੁਰੂ ਗੋਬਿੰਦ ਸਿੰਘ ਸਾਹਿਬ ਦੇ ਪਿਆਰ ਦੇ ਸੌਦੇ ਭੁੱਲ ਕੇ ਅੰਮ੍ਰਿਤ ਦੀ ਵਡਿਆਈ ਭੁੱਲ ਕੇ, ਉਸ ਨੂੰ ਵੀ ਇਤਨਾ ਨਿੱਕਾ ਸਮਝ ਬੈਠੇ ਹਨ ਜਿਤਨੇ ਉਹ ਆਪ ਹਨ । ਚਾਹੀਦਾ ਤਾਂ ਸੀ ਕਿ ਉਹ ਗੁਰੂ ਦੇ ਚਰਨਾਂ ਦੀ ਮੌਜ ਵਿਚ ਆਪ ਉੱਥੇ ਪਹੁੰਚਦੇ ਜਿੱਥੇ ਗੁਰੂ ਸਾਹਿਬ ਪਹੁੰਚੇ ਹੋਏ ਸਨ; ਪਰ ਆਪਣੀ ਆਕੜ, ਤੰਗਦਿਲੀ ਨਾਲ ਉੱਥੇ ਪਹੁੰਚੇ ਜਿੱਥੇ ਉਨ੍ਹਾਂ ਦਾ ਤੰਗ ਦਾਇਰਾ ਉਨ੍ਹਾਂ ਨੂੰ ਲੈ ਜਾ ਸਕਿਆ ਤੇ ਸਮਝ ਬੈਠੇ ਕਿ ਗੁਰੂ ਵੀ ਇਸ ਤੰਗ ਦਾਇਰੇ ਵਿਚ ਰਹਿੰਦਾ ਹੈ, ਨਹੀਂ ਨਹੀਂ ਗੁਰੂ ਪਰਮੇਸ਼ਰ ਹੈ, ਉਹ ਬੇਅੰਤ ਹੈ ਅਤੇ ਕੋਈ ਯਾਦ ਕਰੇ ਕਿ ਗੁਰੂ ਕੇਵਲ ਉਸ ਵੱਲ ਹੀ ਖ਼ਖ਼ਸ਼ਿਸ਼ ਭਰੀ ਨਜ਼ਰ ਨਾਲ ਤੱਕਦਾ ਹੈ । ਗੁਰੂ ਨਿਰਵੈਰ ਹੈ, ਸਭਨਾਂ ਦਾ ਭਲਾ ਮੰਗਦਾ ਹੈ, ਸਭ ਨਾਲ ਪਿਆਰ ਕਰਦਾ ਹੈ ਤੇ ਸਭ ਦਾ ਸਾਂਝਾ ਹੈ । ਦੁਨੀਆਂ 'ਤੇ ਜਿਤਨੇ ਵੀ ਧਰਮੀ ਲੋਕ ਆਉਂਦੇ ਹਨ ਸੰਸਾਰ ਦੇ ਸਾਂਝੇ ਹੁੰਦੇ ਹਨ ਤੇ ਉਨ੍ਹਾਂ ਦੀ ਤਾਲੀਮ ਸਾਂਝੀ ਹੁੰਦੀ ਹੈ, ਕੋਈ ਬੰਦਾ ਉਨ੍ਹਾਂ ਦੀ ਬਾਣੀ ਪੜ੍ਹ ਕੇ ਉਨ੍ਹਾਂ ਦੇ ਚਰਨਾਂ ਨਾਲ ਜੁੜ ਕੇ ਆਪਣਾ ਮਨ ਸੁਧਾਰ ਤੇ ਉਨ੍ਹਾਂ ਦੀ ਬਖ਼ਸ਼ਿਸ਼ ਲੈ ਸਕਦਾ ਹੈ । of course ਆਪਣੇ ਧਰਮ ਵਿਚ ਆਪਣੇ ਪੈਗ਼ੰਬਰ ਦੀ ਦੱਸੀ, ਰਹੁ ਰੀਤ, ਅਸੀਂ ਅਪਣਾਈਏ ਪਰ ਜੇ ਇਹ ਸਮਝ ਲਈਏ ਕਿ ਪਿਆਰ ਤੇ ਸ਼ਰਧਾ ਵਾਲੇ ਭਾਵੇਂ ਸਿੱਖ ਨਾ ਹੋਣ, ਅੰਮ੍ਰਿਤ ਛਕੇ ਬਗੈਰ ਗੁਰੂ ਨੂੰ ਮਿਲ ਨਹੀਂ ਸਕਦੇ ਤਾਂ ਉਹ ਭੁੱਲੇ ਫਿਰਦੇ ਹਨ । ਮੈਂ ਅੱਖਾਂ ਨਾਲ ਦੇਖੀਆਂ ਮਿਸਾਲਾਂ ਲਿਖਦਾ ਹਾਂ :-

੧. ਇਕ ਨੇਤ੍ਰਹੀਣ ਮਦਰਾਸੀ ਬੱਚੀ ਤਿੰਨ ਸਾਲ ਤੋਂ ਲਗਾਤਾਰ ਅੰਮ੍ਰਿਤ ਵੇਲੇ ਸਾਹਿਬਾਂ ਦੇ ਹਜ਼ੂਰ ਕੀਰਤਨ ਕਰਦੀ, ਸੁਣਦੀ, ਦਸਵੰਧ ਕੱਢਦੀ ਤੇ ਪੂਰੀ ਤਰ੍ਹਾਂ ਗੁਰੂ ਗ੍ਰੰਥ ਸਾਹਿਬ ਨੂੰ ਆਪਣਾ ਗੁਰੂ ਮੰਨਦੀ ਹੈ —ਤੇ ਉਨ੍ਹਾਂ ਦੇ ਹੁਕਮ 'ਤੇ ਚੱਲਣ ਦੀ ਕੋਸ਼ਿਸ਼ ਕਰਦੀ ਹੈ । ਕਈ ਵਾਰ ਗੁਰੂ ਸਾਹਿਬ ਦੇ ਚਰਨਾਂ 'ਤੇ ਸਿਰ ਰੱਖ ਕੇ ਰੋ ਕੇ ਕਹਿੰਦੀ ਹੈ—ਕਿ ਆਪ ਮੈਨੂੰ ਬਿਲਕੁੱਲ ਆਪਣੀ ਆਗਿਆ ਵਿਚ ਨਹੀਂ ਰੱਖੋਗੇ । ਉਸ ਨੇ ਨਾ ਤਾਂ Formally ਧਰਮ ਬਦਲਿਆ ਹੈ ਤੇ ਨਾ ਹੀ ਕੁਝ ਹੋਰ Formal ਕੰਮ ਕੀਤਾ ਹੈ। ਇਹ ਚਾਹੁੰਦੀ ਹੈ ਕਿ ਸਾਹਿਬ ਜੀ ਅਗਰ ਜਾਨ ਵੀ ਲੱਗ ਜਾਏ ਤਾਂ ਗੁਰੂ ਦੇ ਚਰਨਾਂ ਤੋਂ ਨਿਛਾਵਰ ਕਰ ਦੇਵਾਂ ।

੨. ਇਕ U.P. ਦੇ ਮਹਾਂਪੁਰਸ਼ ਪਹਾੜੀ ਇਲਾਕੇ ਤੋਂ ਆ ਕੇ ਦਿੱਲੀ ਕਿਤੇ ਘਰ ਦਾ ਕੰਮ ਕਰਦੇ ਹਨ । ਉਹ ਆਪਣੇ ਸਿੱਖ ਮਾਲਕ ਦੀਆਂ

ਅੱਖਾਂ ਵਿਚ ਨੌਕਰ ਹਨ ਪਰ ਮੇਰੀਆਂ ਨਜ਼ਰਾਂ ਵਿਚ ਮੇਰੇ ਮਾਲਕ ਹਨ; ਕਿਉਂਕਿ ਮੈਂ ਅੰਮ੍ਰਿਤਧਾਰੀ ਸਿੰਘ ਹੋ ਕੇ ਵੀ ਆਪਣੇ ਗੁਰੂ ਦੇ ਚਰਨਾਂ ਵਿਚ ਬੈਠ ਕੇ ਤੇ ਤੋਬਾ ਕਰਕੇ ਆਖਦਾ ਹਾਂ ਮੈਂ ਉਨ੍ਹਾਂ ਵਰਗਾ ਬਾਣੀ ਦਾ ਅੰਦਰੂਨੀ ਸਤਿਕਾਰ ਕਿਸੇ ਵਿਰਲੇ ਸਿੱਖ ਦੇ ਹਿਰਦੇ ਵਿਚ ਤੱਕਿਆ ਹੋਵੇਗਾ, ਉਨ੍ਹਾਂ ਦੇ ਕਮਰੇ ਵਿਚ ਅੰਮ੍ਰਿਤ ਕੀਰਤਨ ਪੋਥੀ ਨੂੰ ਪ੍ਰਕਾਸ਼ ਦੀ ਹਾਲਤ ਵਿਚ ਰੁਮਾਲੇ ਨਾਲ ਸਜਾਇਆ ਗਿਆ ਹੈ । ਉਹ ਪੰਜਾਬੀ ਨਹੀਂ ਸਨ ਜਾਣਦੇ। ਅੰਮ੍ਰਿਤ ਵੇਲੇ ਦੀ ਸਤਿਸੰਗਤ ਦੇ ਸ਼ੌਕ ਨਾਲ ਉਹ ਸਿੱਖ ਗਏ ਤੇ ਹੁਣ ਕੋਈ ਲੇਖ, ਕੋਈ ਨਵਾਂ ਸ਼ਬਦ, ਕੋਈ ਪ੍ਰੇਮ ਵਾਲਾ ਗੁਰਸਿੱਖ ਕੋਈ ਸ਼ਰਧਾ ਵਾਲੀ ਗੱਲ ਉਹਨਾਂ ਦੇ ਦਿਲ ਨੂੰ ਇੰਵ ਟੁੰਬਦੇ ਹਨ ਜਿਵੇਂ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਆਪ ਰਹਿਮਤ ਦਾ ਦਰਵਾਜ਼ਾ ਖੋਲ੍ਹ ਕੇ ਕਿਹਾ ਹੋਵੇ ਕਿ ਇਹ ਮੇਰਾ ਸਿੱਖ ਹੈ ਪਰ ਅੰਮ੍ਰਿਤਧਾਰੀ ਓਹਾ ਦਿਲ, ਆਕੜ ਵਾਲਾ, ਅੰਦਰੋਂ ਹੋਰ ਬਾਹਰੋਂ ਹੋਰ, ਮਾਇਆ ਵਿਚ ਲੀਨ ਮੇਰਾ ਨਹੀਂ । ਇਹ U.P ਦੇ ਵੀਰ 5-6 ਸਾਲ ਤੋਂ ਲਗਾਤਾਰ ਅੰਮ੍ਰਿਤ ਵੇਲੇ ਸਤਿਸੰਗਤ ਵਿਚ ਜਾਂਦੇ ਹਨ ਪਰ Formally ਧਰਮ ਨਹੀਂ ਬਦਲ ਲਿਆ ।

੩. ਇਕ ਭਗਤ ਜੀ ਸਹਿਜਧਾਰੀ ਕਈ ਸਾਲਾਂ ਤੋਂ ਅੱਧੀ ਰਾਤ ਤੋਂ ਸੇਵਾ ਸਿਮਰਨ ਵਿਚ ਲਗਾ ਕੇ ਰੋਜ਼ ਸੁਖਮਨੀ ਸਾਹਿਬ ਦਾ ਪਾਠ 3-4 ਵਜੇ ਗੁਰਦੁਆਰੇ ਵਿਚ ਕਰਦੇ ਹਨ । ਉਨ੍ਹਾਂ Formally ਅੰਮ੍ਰਿਤ ਨਹੀਂ ਛਕਿਆ ਹੋਇਆ ਪਰ ਸੇਵਾ ਦੇ ਵੀ ਪੁੰਜ ਹਨ।

੪. ਦਾਦਾ ਚੇਲਾਰਾਮ ਸਿੰਧੀ ਜੀ ਨੇ ਸਾਰੀ ਉਮਰ ਪਰਚਾਰ ਕੀਤਾ-

ਅੰਮ੍ਰਿਤ ਵੇਲਾ, ਥੋੜ੍ਹਾ ਸੌਣਾ, ਸ਼ਰਾਬ ਮੀਟ, ਮੱਛੀ ਦਾ ਪੂਰਾ ਪਰਹੇਜ਼ ਤੇ ਕੇਵਲ ਨਾਮ ਦੀ ਕਮਾਈ, ਜੀਵਣ ਦੀ ਘਾਲਣਾ । ਉਨ੍ਹਾਂ ਅੰਮ੍ਰਿਤ ਨਹੀਂ ਸੀ ਛਕਿਆ ਹੋਇਆ ਪਰ ਉਨ੍ਹਾਂ ਦੀਆਂ ਚਿੱਠੀਆਂ ਇਕ ਸਿੱਖ ਦੇ ਨਾਂ ਪੜ੍ਹ ਕੇ ਮੇਰੇ ਕਲੇਜੇ ਵਿਚ ਧੂਹ ਪਈ । ਅਸੀਂ ਕੇਵਲ ਵਾਲ ਰੱਖੇ ਹੋਏ ਸਿੱਖ ਨੂੰ ਸਿੱਖ ਸਮਝਦੇ ਹਾਂ, ਪਰ ਸਿੱਖ ਤਾਂ ਗੁਰੂ ਗ੍ਰੰਥ ਸਾਹਿਬ ਮਹਾਰਾਜ ਦੀ ਸਿੱਖਿਆ 'ਤੇ ਚੱਲਣ ਵਾਲੇ ਦਾ ਨਾਂ ਹੈ ।

੫. ਬਹੁਤ ਸਾਰੇ Nwfp (Pakistan) ਤੋਂ ਆਏ ਸਹਿਜਧਾਰੀ ਵੀਰ ਗੁਰੂ ਗ੍ਰੰਥ ਸਾਹਿਬ ਨੂੰ ਜ਼ਿੰਦ-ਜਾਨ ਸਮਝਦੇ ਹਨ । ਕੀ ਉਹ ਗੁਰੂ ਨੂੰ ਮਿਲੇ ਨਹੀਂ ਕਿਉਂਕਿ ਅੰਮ੍ਰਿਤਧਾਰੀ ਨਹੀਂ ।

ਹੁਣ ਪੌਣੇ ਦੋ ਵੱਜ ਚੁੱਕੇ ਹਨ । ਇਸ਼ਨਾਨ ਕਰਕੇ ਨੇਤ੍ਰਹੀਣ ਬੱਚੀ ਨੂੰ ਨਾਲ ਲੈ ਕੇ ਆਪਣੀ ਉਸ ਭੈਣ ਦੇ ਘਰ ਜਾਣ ਲੱਗੇ ਕਹੇ ਜਿਸ ਮੈਨੂੰ ਸਿਖਾਇਆ ਸੀ ਕਿ:-

੧. ਗੁਰੂ ਦਾ ਪ੍ਰਕਾਸ਼ ਮਨ ਵਿਚ ੨੪ ਘੰਟੇ ਹੋਣਾ ਚਾਹੀਦਾ ਹੈ ਤੇ ਜੇ ਹੋ ਗਿਆ ਹੈ ਤਾਂ ਉਸ ਨੂੰ ਗੁਰੂ ਗ੍ਰੰਥ ਸਾਹਿਬ ਮਹਾਰਾਜ ਬਗੈਰ ਕੁਝ ਦਿੱਸੇਗਾ ਹੀ ਨਹੀਂ ।

੨. ਮਨ ਵਿਚ ਪ੍ਰਕਾਸ਼ ਹੋਣ ਨਾਲ ਉਹ ਗੁਰੂ ਦੇ ਪ੍ਰਕਾਸ਼ ਦਿਵਸ ਦੀ ਕਦਰ ਜਾਣੇਗਾ । Formality ਨਾਲ ਗੁਰੂ ਦਾ ਪੁਰਬ ਮਨਾਉਣ ਨਾਲ ਨਹੀਂ ।

੩. ਮਨ ਵਿਚ ਪ੍ਰਕਾਸ਼ ਹੋਣ ਨਾਲ ਉਹ ਨਿਰਵੈਰ, ਨਿਰਭਉ, ਸਭਨਾਂ ਦਾ ਸਾਂਝੀਵਾਲ, ਸੇਵਾ ਦਾ ਪੈਰੋਕਾਰ ਪ੍ਰੇਮ ਦਾ ਭੰਡਾਰ ਹੋ ਜਾਏਗਾ ।

੪. ਮਨ ਵਿਚ ਪ੍ਰਕਾਸ਼ ਹੋ ਜਾਣ ਨਾਲ ਉਸ ਦੇ ਨਿਯਮ ਲੋਕ-ਪਚਾਰੇ ਵਾਲੇ ਨਹੀਂ ਸਗੋਂ ਰੀਝਾਂ-ਭਰੀ ਉਸ ਪਤਨੀ ਵਾਂਗ ਹੋਣਗੇ ਜਿਹੜੀ ਪਤੀ ਨੂੰ ਕੇਵਲ ਸ਼ਿੰਗਾਰ ਨਾਲ ਰੀਝਾਣਾ ਨਹੀਂ ਚਾਹੁੰਦੀ ਸਗੋਂ ਉਹਦੇ ਹੁਕਮਾਂ ਦੀ ਪਾਲਣਾ ਕਰਦੀ ਹੈ ।

੫. ਮਨ ਵਿਚ ਪ੍ਰਕਾਸ਼ ਹੋਣ ਨਾਲ ਗੁਰੂ ਦਾ ਪ੍ਰਕਾਸ਼ ਹਰ ਵੇਲੇ ਹਰ ਘੜੀ ਲੱਗਦਾ ਹੈ ਤੇ ਪ੍ਰਕਾਸ਼ ਦਿਹਾੜਾ ਕੇਵਲ ਉਸ ਚਾਅ ਨੂੰ ਹੋਰ ਚਾਰ ਚੰਦ ਲਾਉਂਦਾ ਹੈ ਜਿਹੜਾ ਹਰ ਵੇਲੇ ਚੜ੍ਹਿਆ ਰਹਿੰਦਾ ਹੈ ।

ਇਸ ਦਾ ਇਹ ਮਤਲਬ ਨਹੀਂ ਕਿ ਅੰਮ੍ਰਿਤ ਸਿੱਖ ਨਾ ਛਕੇ ਪਰ ਇਹ ਜ਼ਰੂਰ ਮਤਲਬ ਹੈ ਕਿ ਗੁਰੂ ਨੂੰ ਮਿਲਣਾ ਹੈ ਤੇ ਉਹਦੀ ਮਿਹਰ ਦਾ ਪਾਤਰ ਬਣਨਾ ਕੇਵਲ Formal ਅੰਮ੍ਰਿਤ ’ਤੇ ਹੀ ਨਿਰਭਰ ਨਹੀਂ (ਭਾਵ ਕੋਈ ਸਿੱਖਾਂ ਦੇ ਘਰ ਨਾ ਜੰਮਿਆ ਹੋਵੇ)

੧. ਅੰਮ੍ਰਿਤ ਹਰਿ ਕਾ ਨਾਮ ਹੈ ।

੨. ਜਿਵੇਂ ਗੁਰਬਾਣੀ ਮਨ ਮਾਇਆ ਅੰਮ੍ਰਿਤ ਛਕ ਛਕੇ ।

੩. ਅੰਮ੍ਰਿਤ ਗੁਰੂ ਅੱਗੇ ਸਿਰ ਵੇਚਣ ਦੀ ਤਾਂਘ ਤੇ ਆਪਾ ਮਿਟਾਉਣ ਦੇ ਚਾਅ ਦਾ ਨਮੂਨਾ ਹੈ ।

੪. ਅੰਮ੍ਰਿਤ ਰਹਿਮਤ ਹੈ ਜਿਹੜੀ ਮਨ ਵਿਚੋਂ ਗੁਰੂ ਦੇ ਚਰਨਾਂ ਨਾਲ ਰਿਸ਼ਤਾ ਜੋੜਦੀ ਹੈ ।

੫. ਅੰਮ੍ਰਿਤ ਦਾ ਮਤਲਬ ਹੈ ਗੁਰੂ ਦੇ ਚਰਨ ਕਮਲਾਂ ਦੀ ਮੌਜ ਤੇ ਸਵਰਗ।

ਨਰਕ, ਰਾਜ ਮੁਕਤੀ ਤੋਂ ਵੀ ਛੁਟਕਾਰਾ ।

ਆਸੀਸ ਦਿਉ ਨਾ, ਮੇਰੇ ਵੀਰੋ, ਮੇਰੀਉ ਭੈਣੋ, ਮੇਰੇ ਬੱਚਿਓ, ਮੇਰੇ ਬਜ਼ੁਰਗੋ ਕਿ ਨਿਭ ਜਾਏ, ਨਿਭ ਜਾਇ ਤੋੜ ਤਕ, ਗੁਰੂ ਦੇ ਚਰਨ ਨਾ ਛੁੱਟਣ, ਸੇਵਾ ਪ੍ਰੇਮ ਬਣਿਆ ਰਹੇ ਤੇ ਸਾਰੀ ਦਨੀਆਂ ਆਪਣੀ ਲੱਗੇ, ਗੁਰੂ ਗ੍ਰੰਥ ਸਾਹਿਬ ਮਹਾਰਾਜ ਦਾ ਪ੍ਰਕਾਸ਼ ਮੇਰੀ ਜ਼ਿੰਦਗੀ ਦੇ ਹਰ ਕੰਮ ਤੋਂ ਪਤਾ ਲੱਗੇ । ਸੜਕਾਂ ਦੇ ਦਫ਼ਤਰ ਵਿਚ, ਘਰ ਵਿਚ, ਗੱਡੀ ਵਿਚ, ਹਰ ਥਾਂ ਹਰ ਘੜੀ ਗੁਰੂ ਦੇ ਪ੍ਰਕਾਸ਼ ਦਾ ਰਸ ਪੀਂਦਾ ਰਹਵਾਂ । ਸੰਗਤ ਦੀ ਚਰਨਧੂੜ ਦਾ ਸਦਕਾ ਕਦੇ ਕੁਝ ਨਾ ਬਣਾਂ, ਕਦੇ ਕੁਝ ਨਾ ਮੰਗਾਂ । ਮੇਰੇ ਗੁਰੂ ਦੀ ਵਡਿਆਈ ਚਮਕੇ, ਹਮੇਸ਼ਾਂ ਚਮਕੇ ।

-o-

## ਪਿੰਗਲਵਾੜਾ ਸੰਸਥਾ ਵੱਲੋਂ ਕੀਤੇ ਜਾ ਰਹੇ ਕਾਰਜ

ਪਿੰਗਲਵਾੜਾ ਸੰਸਥਾ ਸਮਾਜ ਵੱਲੋਂ ਦੁਰਕਾਰੇ/ਤ੍ਰਿਸਕਾਰੇ, ਅਪੰਗ, ਲੂਲ੍ਹੇ-ਲੰਗੜੇ, ਅਪਾਹਿਜਾਂ, ਅਨਾਥਾਂ ਅਤੇ ਲਾਵਾਰਸਾਂ ਦਾ ਘਰ ਹੈ। ਇਸ ਸੰਸਥਾ ਦੀ ਨੀਂਹ ਮਹਾਨ ਕਰਮਯੋਗੀ ਭਗਤ ਪੂਰਨ ਸਿੰਘ ਜੀ ਨੇ ਸੰਨ 1947 ਵਿੱਚ ਰੱਖੀ। ਉਸ ਵੇਲੇ ਭਗਤ ਜੀ ਕੋਲ ਮਰੀਜ਼ਾਂ ਦੀ ਸੇਵਾ ਵਾਸਤੇ ਨਾ ਤਾਂ ਕੋਈ ਸੇਵਾਦਾਰ ਸੀ, ਨਾ ਕੋਈ ਰਹਿਣ ਲਈ ਉਚਿਤ ਇਮਾਰਤ ਅਤੇ ਨਾ ਹੀ ਮਰੀਜ਼ਾਂ ਦੇ ਖਾਣ ਪੀਣ ਜਾਂ ਦਵਾਈਆਂ ਲਈ ਕਿਸੇ ਤਰ੍ਹਾਂ ਦਾ ਮਾਲੀ ਪ੍ਰਬੰਧ ਜਾਂ ਪੈਸੇ ਦਾ ਬੰਦੋਬਸਤ ਸੀ। ਭਗਤ ਪੂਰਨ ਸਿੰਘ ਇਕੱਲੇ ਹੀ ਇਸ ਸੇਵਾ ਦੇ ਪੰਧ 'ਤੇ ਨਿਕਲੇ—ਲੋਕ ਨਾਲ ਜੁੜਦੇ ਗਏ ਕਾਰਵਾਂ ਬਣਦਾ ਗਿਆ। ਉਨ੍ਹਾਂ ਦੀ ਉਤਰਾਧਿਕਾਰੀ ਡਾ: ਇੰਦਰਜੀਤ ਕੌਰ ਦੀ ਅਣਥੱਕ ਮਿਹਨਤ, ਲਗਨ ਅਤੇ ਦਿਸ਼ਾ ਨਿਰਦੇਸ਼ ਵਿੱਚ ਪਿੰਗਲਵਾੜਾ ਸੰਸਥਾ ਨਾ-ਕੇਵਲ ਭਾਰਤ ਵਿੱਚ ਬਲਕਿ ਵਿਦੇਸ਼ਾਂ ਵਿੱਚ ਵੀ ਇਕ ਗੌਰਵਪੂਰਣ ਸੰਸਥਾ ਦੇ ਤੌਰ 'ਤੇ ਉੱਭਰ ਕੇ ਸਾਹਮਣੇ ਆਈ ਹੈ।

**ਪਿੰਗਲਵਾੜਾ ਇਕ ਨਜ਼ਰ ...**

**ਨਿਵਾਸ ਅਤੇ ਸੰਭਾਲ** :-1809 ਤੋਂ ਵੱਧ ਨਿਵਾਸੀਆਂ ਲਈ ਰਹਿਣ ਦਾ ਪ੍ਰਬੰਧ ਅਤੇ ਬਜ਼ੁਰਗਾਂ ਵਾਸਤੇ ਆਪਣਾ ਘਰ।

**ਇਲਾਜ ਅਤੇ ਸਹੂਲਤਾਂ** :- *ਦਵਾਈਆਂ, *ਮੈਡੀਕਲ ਲੈਬਾਰਟਰੀ, *ਓਪਰੇਸ਼ਨ ਥਿਏਟਰ, *ਮੁੜ ਵਸੇਬਾ ਕੇਂਦਰ, *ਐਂਬੂਲੈਂਸ, *ਮਸਨੂਈ ਅੰਗ ਕੇਂਦਰ, *ਫਿਜ਼ਿਓਥਰੈਪੀ ਸੈਂਟਰ, *ਡੈਂਟਲ ਕਲੀਨਿਕ, *ਅਲਟਰਾ ਸਾਊਂਡ ਸੈਂਟਰ, *ਅੱਖਾਂ ਦਾ ਕਲੀਨਿਕ, *ਮੰਦ-ਬੁੱਧੀ ਬੱਚਿਆਂ ਲਈ ਸੰਵੇਦੀ ਕੇਂਦਰ, *ਭਗਤ ਪੂਰਨ ਸਿੰਘ ਮੁੱਢਲਾ ਕੰਨ ਸੁਣਵਾਈ ਜਾਂਚ ਅਤੇ ਪੁਨਰਵਾਸ ਕੇਂਦਰ, *ਕੰਨਾਂ ਦੇ Cochlear Implant ਵਾਸਤੇ ਸਪੈਸ਼ਲ ਓਪਰੇਸ਼ਨ ਥਿਏਟਰ *ਆਪਣਾ ਘਰ, * ਖੇਡਾਂ ਦੇ ਕਮਰੇ।

**ਜਾਗਰੂਕਤਾ** :- * ਪ੍ਰਿੰਟਿੰਗ ਪ੍ਰੈਸ, * ਲਾਇਬ੍ਰੇਰੀ, * ਕਿਤਾਬਚੇ ਅਤੇ ਇਸ਼ਤਿਹਾਰ, * ਸੈਮੀਨਾਰ ਅਤੇ ਵਰਕਸ਼ਾਪ।

**ਵਾਤਾਵਰਨ** :-*ਨਰਸਰੀ,*ਪਾਣੀ ਸਾਫ਼ ਕਰਨ ਵਾਲਾ ਪਲਾਂਟ, ਮੀਂਹ ਦੇ ਪਾਣੀ ਦੀ ਸੰਭਾਲ *ਦਰੱਖਤ ਲਗਾਉਣਾ, *ਕੁਦਰਤੀ ਖੇਤੀ, *ਜਾਗਰੂਕਤਾ ਮੁਹਿੰਮਾਂ।

**ਮੁਫ਼ਤ ਵਿਦਿਅਕ ਸਹੂਲਤਾਂ:**

* ਭਗਤ ਪੂਰਨ ਸਿੰਘ ਆਦਰਸ਼ ਸੀਨੀ. ਸੈਕੰ: ਸਕੂਲ ਮਾਨਾਂਵਾਲਾ, ਅੰਮ੍ਰਿਤਸਰ ।
* ਭਗਤ ਪੂਰਨ ਸਿੰਘ ਕਿੱਤਾ ਸਿਖਲਾਈ ਕੇਂਦਰ ਮਾਨਾਂਵਾਲਾ, ਅੰਮ੍ਰਿਤਸਰ ।
* ਭਗਤ ਪੂਰਨ ਸਿੰਘ ਗੂੰਗੇ ਤੇ ਬੋਲਿਆਂ ਲਈ ਸਕੂਲ, ਮਾਨਾਂਵਾਲਾ, ਅੰਮ੍ਰਿਤਸਰ ।
* ਭਗਤ ਪੂਰਨ ਸਿੰਘ ਸਕੂਲ ਆਫ਼ ਸਪੈਸ਼ਲ ਐਜੂਕੇਸ਼ਨ ਮਾਨਾਂਵਾਲਾ, ਅੰਮ੍ਰਿਤਸਰ ।
* ਭਗਤ ਪੂਰਨ ਸਿੰਘ ਗੂੰਗੇ ਤੇ ਬੋਲਿਆਂ ਲਈ ਸਕੂਲ, ਅਟਾਰੀ, ਅੰਮ੍ਰਿਤਸਰ ।
* ਭਗਤ ਪੂਰਨ ਸਿੰਘ ਆਦਰਸ਼ ਹਾਈ ਸਕੂਲ, ਬੁੱਟਰ ਕਲਾਂ ਕਾਦੀਆਂ, ਗੁਰਦਾਸਪੁਰ ।
* ਭਗਤ ਪੂਰਨ ਸਿੰਘ ਗੂੰਗੇ ਤੇ ਬੋਲਿਆਂ ਲਈ ਸਕੂਲ, ਬੁੱਟਰਕਲਾਂ, ਕਾਦੀਆਂ, ਗੁਰਦਾਸਪੁਰ ।
* ਭਗਤ ਪੂਰਨ ਸਿੰਘ ਗੂੰਗੇ ਤੇ ਬੋਲਿਆਂ ਲਈ ਸਕੂਲ, ਕਟੋਰਾ ਫਿਰੋਜ਼ਪੁਰ ।
* ਭਗਤ ਪੂਰਨ ਸਿੰਘ ਗੂੰਗੇ ਤੇ ਬੋਲਿਆਂ ਲਈ ਸਕੂਲ, ਸਰਹਾਲੀ, ਤਰਨ ਤਾਰਨ ।
* ਭਗਤ ਪੂਰਨ ਸਿੰਘ ਸਕੂਲ ਆਫ਼ ਸਪੈਸ਼ਲ ਐਜੂਕੇਸ਼ਨ, (ਪਲਸੋਰਾ) ਚੰਡੀਗੜ੍ਹ ।

**ਨਿਵਾਸ ਅਤੇ ਸੰਭਾਲ :**

ਪਿੰਗਲਵਾੜਾ ਸੰਸਥਾ ਦੀਆਂ 7 ਅਲੱਗ ਅਲੱਗ ਬ੍ਰਾਂਚਾਂ ਵਿੱਚ *1809 ਤੋਂ ਵੱਧ ਵੱਖ-ਵੱਖ ਬਿਮਾਰੀਆਂ ਨਾਲ ਗ੍ਰਸਤ ਮਰੀਜ਼ਾਂ ਦੇ ਰਹਿਣ ਲਈ ਸੁਚੱਜਾ ਪ੍ਰਬੰਧ ਹੈ। ਸਮੂਹ ਬ੍ਰਾਂਚਾਂ ਵਿੱਚ ਮੌਜੂਦਾ ਰੋਗੀਆਂ ਦੀ ਗਿਣਤੀ :-

| | | | |
|---|---|---|---|
| ਮਾਨਸਿਕ ਰੋਗੀ | -390 | ਏਡਜ਼ ਵਾਲੇ | -19 |
| ਅਧਰੰਗ/ ਪੋਲੀਏ ਵਾਲੇ | -160 | ਮਿਰਗੀ ਵਾਲੇ | -204 |
| ਮੰਦ-ਬੁੱਧੀ ਵਾਲੇ | -430 | ਕੈਂਸਰ ਵਾਲੇ | -02 |
| ਗੂੰਗੇ ਬੋਲੇ | -175 | ਸ਼ੂਗਰ ਵਾਲੇ | -84 |
| ਬਜ਼ੁਰਗ | -143 | ਸਕੂਲ ਜਾਣ ਵਾਲੇ ਬੱਚੇ | -98 |
| ਜ਼ਖ਼ਮਾਂ ਵਾਲੇ | -27 | ਛੱਡੇ ਗਏ ਬੱਚੇ | -06 |
| ਟੀ.ਬੀ. ਵਾਲੇ | -05 | ਠੀਕ ਹੋ ਚੁੱਕੇ ਰੋਗੀ | -27 |
| ਨੇਤਰਹੀਣ | -39 | | |

**31 ਦਸੰਬਰ 2017 ਤਕ ਕੁੱਲ ਰੋਗੀਆਂ ਦੀ ਗਿਣਤੀ** *1809

* ਮਰੀਜ਼ਾਂ ਦੀ ਗਿਣਤੀ ਵਿੱਚ ਹਰ ਸਾਲ ਨਿਰੰਤਰ ਵਾਧਾ ਹੁੰਦਾ ਰਹਿੰਦਾ ਹੈ ਅਤੇ ਇਲਾਜ ਉਪਰੰਤ ਠੀਕ ਹੋਏ ਮਰੀਜ਼ ਕਾਫ਼ੀ ਗਿਣਤੀ ਵਿੱਚ ਘਰਾਂ ਨੂੰ ਭੇਜ ਦਿੱਤੇ ਜਾਂਦੇ ਹਨ ।

| ਬ੍ਰਾਂਚਾਂ ਦਾ ਵੇਰਵਾ : | ਰੋਗੀ |
|---|---|
| 1. ਮੁੱਖ ਬ੍ਰਾਂਚ ਅੰਮ੍ਰਿਤਸਰ (ਬੱਚਾ ਵਾਰਡ, ਮਾਤਾ ਮਹਿਤਾਬ ਕੌਰ ਵਾਰਡ, ਭਾਈ ਪਿਆਰਾ ਸਿੰਘ ਵਾਰਡ ) | 359 |
| 2. ਮਾਨਾਂਵਾਲਾ ਕੰਪਲੈਕਸ | 876 |
| 3. ਪੰਡੋਰੀ ਵੜੈਚ ਬ੍ਰਾਂਚ | 99 |
| 4. ਗੋਇੰਦਵਾਲ ਬ੍ਰਾਂਚ | 93 |
| 5. ਜਲੰਧਰ ਬ੍ਰਾਂਚ | 39 |
| 6. ਸੰਗਰੂਰ ਬ੍ਰਾਂਚ | 228 |
| 7. ਚੰਡੀਗੜ੍ਹ (ਪਲਸੋਰਾ) ਬ੍ਰਾਂਚ | 115 |
| **ਕੁੱਲ ਮਰੀਜ਼** | **1809** |

## ਇਲਾਜ ਅਤੇ ਸਹੂਲਤਾਂ :

**(ੳ) ਡਿਸਪੈਂਸਰੀ ਅਤੇ ਲੈਬਾਰਟਰੀ :** ਮਰੀਜ਼ਾਂ ਦੇ ਇਲਾਜ ਲਈ ਪਿੰਗਲਵਾੜਾ ਸੰਸਥਾ ਵਿੱਚ ਡਿਸਪੈਂਸਰੀ ਅਤੇ ਲੈਬਾਰਟਰੀ ਦੀ ਸੁਵਿਧਾ ਮੁਹੱਈਆ ਕੀਤੀ ਗਈ ਹੈ, ਜਿਸ ਦਾ ਸਾਲਾਨਾ ਖ਼ਰਚ 1 ਕਰੋੜ 30 ਲੱਖ ਰੁਪਏ ਹੈ ।

**(ਅ) ਸਹਾਇਕ ਸਟਾਫ਼ :** ਮਾਨਸਿਕ ਰੋਗੀਆਂ ਅਤੇ ਮਰੀਜ਼ਾਂ ਦੀ ਦੇਖਭਾਲ ਲਈ ਟੈਕਨੀਕਲ ਸਟਾਫ਼ ਜਿਵੇਂ ਨਰਸਾਂ, ਫਾਰਮਾਸਿਸਟ, ਲੈਬਾਰਟਰੀ ਟੈਕਨੀਸ਼ਨ ਦੀ ਵਿਵਸਥਾ ਕੀਤੀ ਗਈ ਹੈ ।

**(ੲ) ਖ਼ੂਨ-ਦਾਨ ਕੈਂਪ :** ਦੁਰਘਟਨਾ-ਗ੍ਰਸਤ ਜ਼ਖ਼ਮੀਆਂ ਦੀ ਸਹਾਇਤਾ ਲਈ ਤੇ ਸੰਸਥਾ ਦੇ ਮਰੀਜ਼ਾਂ ਲਈ ਖ਼ੂਨ ਦੀ ਘਾਟ ਨੂੰ ਪੂਰਾ ਕਰਨ ਲਈ ਹਰ ਸਾਲ ਭਗਤ ਜੀ ਦੀ ਬਰਸੀ 'ਤੇ ਖ਼ੂਨ-ਦਾਨ ਕੈਂਪ ਲਗਾਇਆ ਜਾਂਦਾ ਹੈ । ਸੰਨ 2017 ਵਿੱਚ ਭਗਤ ਜੀ ਦੀ ਬਰਸੀ 'ਤੇ ਲਗਾਏ ਗਏ ਖ਼ੂਨ-ਦਾਨ ਕੈਂਪ ਵਿੱਚ 275 ਯੂਨਿਟ ਖ਼ੂਨ ਇਕੱਠਾ ਹੋਇਆ ।

**(ਸ) ਐਂਬੂਲੈਂਸ:-** ਮੁੱਢਲੀਆਂ ਡਾਕਟਰੀ ਸੁਵਿਧਾਵਾਂ ਨਾਲ ਲੈਸ, ਐਂਬੂਲੈਂਸ ਸੜਕ ਹਾਦਸਿਆਂ ਦੇ ਜ਼ਖ਼ਮੀਆਂ ਦੀ ਮਦਦ ਲਈ ਤੱਤਪਰ ਰਹਿੰਦੀ ਹੈ। ਸੰਸਥਾ ਦੀਆਂ ਐਂਬੂਲੈਂਸਾਂ ਮਰੀਜ਼ਾਂ ਨੂੰ ਹਸਪਤਾਲ ਲੈ ਜਾਣ ਦੀ ਸੁਵਿਧਾ ਦਿੰਦੀਆਂ ਹਨ ।

**(ਹ) ਬਣਾਵਟੀ ਅੰਗ ਕੇਂਦਰ :** ਲੋੜਵੰਦ ਅੰਗਹੀਣਾਂ ਲਈ ਮਾਨਾਂਵਾਲਾ ਕੰਪਲੈਕਸ ਵਿਖੇ ਭਗਤ ਜੀ ਦੀ ਯਾਦ ਨੂੰ ਸਮਰਪਿਤ ਇਕ ਬਣਾਵਟੀ ਅੰਗ

ਕੇਂਦਰ ਸਥਾਪਿਤ ਕੀਤਾ ਗਿਆ ਹੈ ਜਿੱਥੇ ਅੰਗਹੀਣਾਂ ਨੂੰ ਬਣਾਵਟੀ ਅੰਗ ਮੁਫ਼ਤ ਲਗਾਏ ਜਾਂਦੇ ਹਨ। ਨਵੰਬਰ 2003 ਤੋਂ ਹੁਣ ਤਕ 8757 ਲੋੜਵੰਦ ਲਾਭ ਉਠਾ ਚੁੱਕੇ ਹਨ।

(ਕ) ਓਪ੍ਰੇਸ਼ਨ ਥਿਏਟਰ: ਹਰ ਤਰ੍ਹਾਂ ਦੇ ਓਪ੍ਰੇਸ਼ਨ ਕਰਨ ਲਈ ਮਾਨਾਂਵਾਲਾ ਕੰਪਲੈਕਸ ਵਿਖੇ ਅਤਿ ਆਧੁਨਿਕ ਓਪ੍ਰੇਸ਼ਨ ਥਿਏਟਰ ਦੀ ਸੁਵਿਧਾ ਹੈ।

(ਖ) ਫਿਜ਼ਿਓਥਰੈਪੀ: ਸੰਨ 2005 ਤੋਂ ਮਾਨਾਂਵਾਲਾ ਕੰਪਲੈਕਸ ਵਿੱਚ ਫਿਜ਼ਿਓਥਰੈਪੀ ਸੈਂਟਰ ਸਥਾਪਿਤ ਕੀਤਾ ਗਿਆ ਹੈ ਜਿਸ ਵਿੱਚ ਆਧੁਨਿਕ ਉਪਕਰਣਾਂ ਰਾਹੀਂ ਪਿੰਗਲਵਾੜੇ ਦੇ ਮਰੀਜ਼ ਅਤੇ ਗ਼ਰੀਬ ਲੋੜਵੰਦ ਮੁਫ਼ਤ ਫ਼ਾਇਦਾ ਲੈ ਰਹੇ ਹਨ। ਹਰ ਰੋਜ਼ ਤਕਰੀਬਨ 80 ਮਰੀਜ਼ਾਂ ਦਾ ਇਲਾਜ ਕੀਤਾ ਜਾਂਦਾ ਹੈ।

(ਗ) ਅਲਟਰਾਸਾਊਂਡ ਸੈਂਟਰ :- ਇਸ ਵਿੱਚ ਪਿੰਗਲਵਾੜੇ ਦੇ ਮਰੀਜ਼ਾਂ ਅਤੇ ਸੇਵਾਦਾਰਾਂ ਵਾਸਤੇ ਸੁਵਿਧਾ ਪ੍ਰਾਪਤ ਹੈ।

(ਘ) ਮੁੱਢਲਾ ਕੰਨ ਸੁਣਵਾਈ ਜਾਂਚ ਅਤੇ ਪੁਨਰਵਾਸ ਕੇਂਦਰ:- ਬੱਚਿਆਂ ਦੇ ਕੰਨਾਂ ਦੀ ਮੁੱਢਲੀ ਜਾਂਚ ਅਤੇ ਪੁਨਰਵਾਸ ਵਾਸਤੇ ਇਹ ਕੇਂਦਰ ਸਥਾਪਿਤ ਕੀਤਾ ਗਿਆ ਹੈ ਜਿਸ ਵਿੱਚ Bera Test ( ਬੱਚਿਆਂ ਦੇ ਸੁਣਨ ਦਾ ਟੈਸਟ) ਮੁਫ਼ਤ ਕੀਤਾ ਜਾਂਦਾ ਹੈ।

## ਵਾਤਾਵਰਨ :

(ੳ) ਰੁੱਖ ਲਾਉਣੇ: ਭਗਤ ਪੂਰਨ ਸਿੰਘ ਜੀ ਵਾਤਾਵਰਨ ਦੀ ਸੰਭਾਲ ਸੰਬੰਧੀ ਬੜੇ ਚਿੰਤਤ ਰਹਿੰਦੇ ਸਨ। ਇਸ ਕਰਕੇ ਧਰਤੀ ਨੂੰ 'ਮਾਰੂਥਲ ਬਣਨ' ਤੇ 'ਭੂ-ਖੋਰ' ਤੋਂ ਬਚਾਉਣ ਲਈ ਪਿੰਗਲਵਾੜਾ ਸੰਸਥਾ ਵੱਲੋਂ ਵਾਤਾਵਰਨ ਦੇ ਸੁਧਾਰ ਵੱਲ ਵੀ ਖ਼ਾਸ ਧਿਆਨ ਦਿੱਤਾ ਜਾ ਰਿਹਾ ਹੈ। ਹਰ ਸਾਲ ਸੰਸਥਾ ਦੇ ਸੇਵਾਦਾਰਾਂ ਦੁਆਰਾ ਭਗਤ ਜੀ ਦੀ ਬਰਸੀ ਦੇ ਮੌਕੇ ਰੁੱਖ ਲਗਾਉਣ ਦੀ ਮੁਹਿੰਮ ਚਲਾਈ ਜਾਂਦੀ ਹੈ। ਇਹ ਰੁੱਖ ਸਕੂਲਾਂ, ਕਾਲਜਾਂ, ਸ਼ਮਸ਼ਾਨ-ਘਾਟਾਂ ਅਤੇ ਹੋਰ ਜਨਤਕ ਥਾਵਾਂ 'ਤੇ ਲਗਾਏ ਜਾਂਦੇ ਹਨ। ਇਸ ਤੋਂ ਇਲਾਵਾ ਪਿੰਗਲਵਾੜਾ ਸੰਸਥਾ ਵੱਲੋਂ ਹਰ ਸਾਲ ਆਪਣੀ ਨਰਸਰੀ ਵਿੱਚ ਵੱਖ-ਵੱਖ ਕਿਸਮਾਂ ਦੇ ਲਗਪਗ 60 ਹਜ਼ਾਰ ਬੂਟੇ ਤਿਆਰ ਕਰਕੇ ਵੱਖ ਵੱਖ ਸੰਸਥਾਵਾਂ ਨੂੰ ਮੁਫ਼ਤ ਭੇਜੇ ਜਾਂਦੇ ਹਨ।

## ਮੁਫ਼ਤ ਵਿੱਦਿਅਕ ਸਹੂਲਤਾਂ :

(ੳ) ਭਗਤ ਪੂਰਨ ਸਿੰਘ ਆਦਰਸ਼ ਸੀਨੀ: ਸੈਕੰ: ਸਕੂਲ ਮਾਨਾਂਵਾਲਾ: ਇਸ ਸਕੂਲ ਵਿੱਚ ਗ਼ਰੀਬ ਅਤੇ ਝੁੱਗੀ ਝੌਂਪੜੀ ਵਾਲੇ 771 ਵਿਦਿਆਰਥੀਆਂ ਨੂੰ

ਮੁਫ਼ਤ ਵਿੱਦਿਆ ਦਿੱਤੀ ਜਾ ਰਹੀ ਹੈ। ਸੰਸਥਾ ਦਾ ਇਹ ਖ਼ਾਸ ਉਪਰਾਲਾ ਹੈ ਕਿ ਇਹ ਬੱਚੇ ਆਪਣੇ ਆਪ ਨੂੰ ਹੀਣੇ ਨਾ ਸਮਝਣ ਤੇ ਆਪਣੇ ਪੈਰਾਂ 'ਤੇ ਖੜ੍ਹੇ ਹੋ ਕੇ ਸਮਾਜ ਵਿੱਚ ਵਿਚਰ ਸਕਣ। ਇਹਨਾਂ ਨੂੰ ਕਿਤਾਬਾਂ ਤੇ ਵਰਦੀਆਂ ਮੁਫ਼ਤ ਦਿੱਤੀਆਂ ਜਾਂਦੀਆਂ ਹਨ। ਇਨ੍ਹਾਂ ਵਿੱਚੋਂ 96 ਬੱਚੇ ਪਿੰਗਲਵਾੜਾ ਸੰਸਥਾ ਵਿੱਚ ਪਲੇ ਹਨ।

**(ਅ) ਭਗਤ ਪੂਰਨ ਸਿੰਘ ਆਦਰਸ਼ ਹਾਈ ਸਕੂਲ ਬੁੱਟਰ ਕਲਾਂ (ਕਾਦੀਆਂ):**

ਇਹ ਸਕੂਲ ਵੀ ਭਗਤ ਜੀ ਦੀ ਯਾਦ ਨੂੰ ਸਮਰਪਿਤ ਹੈ। ਇੱਥੇ ਯੋਗ ਅਤੇ ਸਿੱਖਿਅਤ ਅਧਿਆਪਕਾਂ ਦੀ ਅਗਵਾਈ ਵਿੱਚ ਲਗਪਗ 461 ਬੱਚੇ ਵਿੱਦਿਆ ਹਾਸਲ ਕਰ ਰਹੇ ਹਨ।

**(ੲ) ਵਿਸ਼ੇਸ਼ ਸਿੱਖਿਆ :-** ਪਿੰਗਲਵਾੜੇ ਦੇ 169 ਮੰਦ-ਬੁੱਧੀ ਬੱਚਿਆਂ ਲਈ ਮਾਨਾਂਵਾਲਾ ਬ੍ਰਾਂਚ ਵਿਖੇ **'ਭਗਤ ਪੂਰਨ ਸਿੰਘ ਸਕੂਲ ਆਫ਼ ਸਪੈਸ਼ਲ ਐਜੁਕੇਸ਼ਨ'** ਦਾ ਪ੍ਰਬੰਧ ਉਹਨਾਂ ਦੀ ਬੁੱਧੀ ਵਿਕਸਤ ਕਰਨ ਲਈ ਕੀਤਾ ਗਿਆ ਹੈ।

**(ਸ) ਗੁੰਗੇ-ਬੋਲੇ ਬੱਚਿਆਂ ਦੀ ਸਿੱਖਿਆ :** ਭਗਤ ਪੂਰਨ ਸਿੰਘ ਗੂੰਗੇ-ਬੋਲੇ ਬੱਚਿਆਂ ਦਾ ਸਕੂਲ ਮਾਨਾਂਵਾਲਾ ਵਿਖੇ ਮਈ 2005 ਤੋਂ ਚੱਲ ਰਿਹਾ ਹੈ। ਇਸ ਵਿੱਚ 180 ਬੱਚੇ ਨਵੀਨ ਉਪਕਰਣਾਂ ਰਾਹੀਂ ਸਿੱਖਿਆ ਪ੍ਰਾਪਤ ਕਰ ਰਹੇ ਹਨ।

**(ਹ) ਕਿੱਤਾਕਾਰੀ ਸਿੱਖਿਆ :-** ਬੱਚਿਆਂ ਦੇ ਆਉਣ ਵਾਲੇ ਭਵਿੱਖ ਨੂੰ ਸਾਹਮਣੇ ਰੱਖਦੇ ਹੋਏ ਪਿੰਗਲਵਾੜਾ ਸੰਸਥਾ ਵੱਲੋਂ ਪੜ੍ਹਾਈ ਦੇ ਨਾਲ-ਨਾਲ ਬੱਚਿਆਂ ਨੂੰ ਕਿੱਤਾਕਾਰੀ ਸਿੱਖਿਆ,(ਜਿਵੇਂ ਸਿਲਾਈ, ਕਢਾਈ, ਮੋਮਬੱਤੀਆਂ ਬਣਾਉਣ ਅਤੇ ਹੋਰ ਸਿੱਖਲਾਈ ਦੇ ਕੰਮ) ਟਰੇਂਡ ਕਿੱਤਾਕਾਰੀ ਅਧਿਆਪਕਾਂ ਵੱਲੋਂ ਦਿੱਤੀ ਜਾਂਦੀ ਹੈ। ਇਸ ਤੋਂ ਇਲਾਵਾ ਬੱਚਿਆਂ ਨੂੰ ਸੰਗੀਤ ਦੀ ਵਿੱਦਿਆ ਲਈ ਯੋਗ ਅਧਿਆਪਕਾਂ ਦੀ ਅਗਵਾਈ ਪ੍ਰਾਪਤ ਹੈ।

**(ਕ) ਭਗਤ ਪੂਰਨ ਸਿੰਘ ਕਿੱਤਾ ਸਿਖਲਾਈ ਕੇਂਦਰ :** ਮਾਨਾਂਵਾਲਾ ਕੰਪਲੈਕਸ ਵਿਖੇ ਪੜ੍ਹਾਈ ਦੇ ਨਾਲ-ਨਾਲ ਬੱਚਿਆਂ ਨੂੰ ਸਿਲਾਈ ਕਢਾਈ ਦਾ 6 ਮਹੀਨੇ ਦਾ ਕੋਰਸ ਕਰਵਾਇਆ ਜਾਂਦਾ ਹੈ। ਇਹ ਸੁਵਿਧਾ ਸਿਰਫ਼ ਪਿੰਗਲਵਾੜੇ ਦੇ ਬੱਚਿਆਂ ਲਈ ਹੀ ਨਹੀਂ ਬਲਕਿ ਮਾਨਾਂਵਾਲਾ ਦੇ ਆਸ-ਪਾਸ ਲੱਗਦੇ ਇਲਾਕਿਆਂ ਦੇ ਗ਼ਰੀਬ ਵਰਗ ਦੇ ਬੱਚੇ/ ਬੱਚੀਆਂ ਲਈ ਵੀ ਉਪਲਬਧ ਹੈ।

**(ਖ) ਕੰਪਿਊਟਰ ਸਿੱਖਿਆ:** ਸੂਚਨਾ ਅਤੇ ਟੈਕਨਾਲੋਜੀ ਦੇ ਪਸਾਰੇ ਨੂੰ ਮੁੱਖ ਰੱਖਦਿਆਂ ਪਿੰਗਲਵਾੜੇ ਦੇ ਬੱਚਿਆਂ ਨੂੰ ਆਧੁਨਿਕ ਸਮਾਜ ਦੇ ਹਾਣੀ ਬਣਾਉਣ ਲਈ ਕੰਪਿਊਟਰ ਸਿੱਖਿਆ ਦਾ ਪ੍ਰਬੰਧ ਕੀਤਾ ਗਿਆ ਹੈ।

**ਹੋਸਟਲ ਦਾ ਪ੍ਰਬੰਧ :** ਪਿੰਗਲਵਾੜਾ ਸੰਸਥਾ ਦੀ ਮਾਨਾਂਵਾਲਾ ਬ੍ਰਾਂਚ ਵਿੱਚ ਪੜ੍ਹਨ ਵਾਲੇ ਲਗਪਗ 198 ਲੜਕੇ-ਲੜਕੀਆਂ ਵਾਸਤੇ ਅਲੱਗ-ਅਲੱਗ ਹੋਸਟਲ ਦਾ ਪ੍ਰਬੰਧ ਕੀਤਾ ਗਿਆ ਹੈ । ਪਿੰਗਲਵਾੜਾ ਦੀ ਸੰਗਰੂਰ ਬ੍ਰਾਂਚ ਦੇ ਹੋਸਟਲ ਵਿੱਚ ਰਹਿ ਰਹੀਆਂ 13 ਲੜਕੀਆਂ ਵੀ ਵੱਖ-ਵੱਖ ਵਿੱਦਿਅਕ ਸੰਸਥਾਵਾਂ ਵਿੱਚ ਵਿੱਦਿਆ ਪ੍ਰਾਪਤ ਕਰ ਰਹੀਆਂ ਹਨ ।

**ਵਿਆਹ:** ਸਿੱਖਿਆ ਪ੍ਰਾਪਤ ਕਰਨ ਤੋਂ ਬਾਅਦ ਪਿੰਗਲਵਾੜਾ ਵਿੱਚ ਪਲੀਆਂ ਨੌਜਵਾਨ ਲੜਕੀਆਂ ਲਈ ਢੁਕਵੇਂ ਯੋਗ ਵਰ ਲੱਭ ਕੇ ਉਹਨਾਂ ਨੂੰ ਗ੍ਰਿਸਥੀ ਜੀਵਨ ਵਿੱਚ ਪਾ ਦਿੱਤਾ ਜਾਂਦਾ ਹੈ । ਹੁਣ ਤਕ 41 ਲੜਕੀਆਂ ਤੇ 4 ਲੜਕਿਆਂ ਦੇ ਵਿਆਹ ਸੰਸਥਾ ਵੱਲੋਂ ਕੀਤੇ ਜਾ ਚੁੱਕੇ ਹਨ।

**ਸਮਾਜ-ਕਲਿਆਣ ਸੰਬੰਧੀ ਕੰਮ :** ਪਿੰਗਲਵਾੜੇ ਵੱਲੋਂ ਸਮਾਜ ਭਲਾਈ ਅਤੇ ਸੁਧਾਰ ਦੇ ਕੰਮਾਂ ਵੱਲ ਵੀ ਖ਼ਾਸ ਧਿਆਨ ਦਿੱਤਾ ਜਾ ਰਿਹਾ ਹੈ ।

**(ੳ) ਜਾਗ੍ਰਿਤੀ:** ਸਮਾਜਿਕ ਬੁਰਾਈਆਂ ਪ੍ਰਤੀ ਲੋਕਾਂ ਦੇ ਮਨਾਂ ਵਿੱਚ ਜਾਗ੍ਰਿਤੀ ਪੈਦਾ ਕਰਨ ਲਈ ਪਿੰਗਲਵਾੜੇ ਦਾ ਖ਼ਾਸ ਯੋਗਦਾਨ ਰਿਹਾ ਹੈ । ਅਜਿਹਾ ਯੋਗਦਾਨ ਪਿੰਗਲਵਾੜਾ ਵਿੱਚ ਸਥਾਪਿਤ 'ਪੂਰਨ ਪ੍ਰਿੰਟਿੰਗ ਪ੍ਰੈਸ' ਵੱਖ-ਵੱਖ ਧਾਰਮਿਕ, ਸਮਾਜਿਕ, ਸਦਾਚਾਰਿਕ ਤੇ ਸਿਹਤ ਸੰਬੰਧੀ ਮੁੱਦਿਆਂ 'ਤੇ ਸਾਹਿਤ ਛਾਪ ਕੇ ਉਸ ਦੀ ਮੁਫ਼ਤ ਵੰਡਾਈ ਰਾਹੀਂ ਕਰ ਰਹੀ ਹੈ । ਪਿੰਗਲਵਾੜਾ ਪ੍ਰੈਸ ਅਤੇ ਪਬਲੀਸਿਟੀ ਦਾ ਕੁੱਲ ਸਾਲਾਨਾ ਖ਼ਰਚ ਇੱਕ ਕਰੋੜ ਪੰਜਾਹ ਲੱਖ ਰੁਪਏ ਹੈ ।

**(ਅ) ਪੀੜਿਤ ਲੋਕਾਂ ਦੀ ਮਦਦ:-** ਕੁਦਰਤੀ ਆਫ਼ਤਾਂ ਜਿਵੇਂ ਹੜ੍ਹ, ਭੁਚਾਲ ਆਦਿ ਤੋਂ ਪ੍ਰਭਾਵਿਤ ਪੀੜਿਤਾਂ ਨੂੰ ਪਿੰਗਲਵਾੜਾ ਸੰਸਥਾ ਵੱਲੋਂ ਹਰ ਪ੍ਰਕਾਰ ਦੀ ਮਦਦ ਦੇਣ ਦੀ ਭਰਪੂਰ ਕੋਸ਼ਿਸ਼ ਕੀਤੀ ਜਾਂਦੀ ਹੈ । ਸੰਨ 2008 ਵਿੱਚ ਜੁਲਾਈ ਤੋਂ ਅਗਸਤ ਮਹੀਨੇ ਦੌਰਾਨ ਪੰਜਾਬ ਦੇ ਜਲੰਧਰ ਤੇ ਕਪੂਰਥਲਾ ਜ਼ਿਲ੍ਹਿਆਂ ਵਿੱਚ ਆਏ ਹੜ੍ਹਾਂ ਨਾਲ ਪੀੜਿਤ 800 ਪਰਿਵਾਰਾਂ ਲਈ ਰਾਸ਼ਨ, ਘਰੇਲੂ ਸਾਮਾਨ ਅਤੇ ਕੰਬਲ ਮੁਫ਼ਤ ਵੰਡੇ ਗਏ। ਸੰਨ 2010 ਵਿੱਚ, ਲਦਾਖ ਵਿੱਚ ਹੜ੍ਹ ਨਾਲ ਪੀੜਿਤ ਲੋਕਾਂ ਦੀ ਮਦਦ ਲਈ ਸੰਸਥਾ ਵੱਲੋਂ ਡਾ: ਇੰਦਰਜੀਤ ਕੌਰ ਦੀ ਅਗਵਾਈ ਵਿੱਚ 2 ਟਰੱਕ ਰਸਦ, ਕੱਪੜੇ, ਰਜਾਈਆਂ ਅਤੇ ਕੰਬਲ, ਗਰਮ ਕੱਪੜੇ ਆਦਿ ਸਮਾਨ ਭੇਜੇ ਗਏ ਜਿਨ੍ਹਾਂ ਨੂੰ ਘਰ-ਘਰ ਜਾ ਕੇ ਵੰਡਿਆ ਗਿਆ ।

**(ੲ) ਲਾਵਾਰਸ ਲਾਸ਼ਾਂ ਦਾ ਸਸਕਾਰ:** ਪਿੰਗਲਵਾੜਾ ਵੱਲੋਂ ਲਾਵਾਰਸ ਲਾਸ਼ਾਂ ਦਾ ਸਸਕਾਰ ਪੂਰੇ ਸਤਿਕਾਰ ਸਹਿਤ ਕੀਤਾ ਜਾਂਦਾ ਹੈ ।

(ਸ) ਬਿਰਧਾਂ ਦੀ ਦੇਖਭਾਲ: ਸੰਗਰੂਰ ਬ੍ਰਾਂਚ ਵਿੱਚ ਇਕ ਬਿਰਧ-ਘਰ ਮਾਰਚ 2002 ਤੋਂ ਚੱਲ ਰਿਹਾ ਹੈ ਅਤੇ ਇਕ ਬਿਰਧ ਘਰ ਮਾਨਾਂਵਾਲਾ ਕੰਪਲੈਕਸ ਵਿਖੇ ਚਲ ਰਿਹਾ ਹੈ, ਜਿਸ ਵਿੱਚ 92 ਬਿਰਧਾਂ ਦੇ ਰੱਖਣ ਦਾ ਯੋਗ ਪ੍ਰਬੰਧ ਕੀਤਾ ਗਿਆ ਹੈ ।

(ਹ) ਅਜਾਇਬ-ਘਰ ਤੇ ਦਸਤਾਵੇਜ਼ੀ ਫ਼ਿਲਮਾਂ: ਬਿਖ਼ਮ ਮਾਰਗ ਦੇ ਪਾਂਧੀ ਭਗਤ ਪੂਰਨ ਸਿੰਘ ਜੀ ਦੀਆਂ ਜੀਵਨ ਘਾਲਣਾਵਾਂ ਸੰਬੰਧੀ ਤਸਵੀਰਾਂ ਦਾ ਸੰਗ੍ਰਹਿ ਅਜਾਇਬ-ਘਰ ਦੇ ਰੂਪ ਵਿੱਚ ਮੁੱਖ ਦਫ਼ਤਰ ਪਿੰਗਲਵਾੜਾ ਵਿੱਚ ਸਥਾਪਿਤ ਕੀਤਾ ਗਿਆ ਹੈ। ਇਸ ਤੋਂ ਇਲਾਵਾ ਉਹਨਾਂ ਦੇ ਜੀਵਨ ਨੂੰ ਦਰਸਾਉਂਦੀਆਂ ਹੋਈਆਂ ਕੁਝ ਦਸਤਾਵੇਜ਼ੀ ਫ਼ਿਲਮਾਂ ਵੀ ਵੱਖ-ਵੱਖ ਬੁੱਧੀਜੀਵੀਆਂ ਵੱਲੋਂ ਤਿਆਰ ਕਰਵਾਈਆਂ ਗਈਆਂ ਹਨ ਜਿਵੇਂ ਕਿ

(ੳ) 'ਇਕ ਮਿਸਾਲ', 'Pingalwara Presentation'

(ਅ) 'ਇਹ ਜਨਮ ਤੁਮ੍ਹਾਰੇ ਲੇਖੇ' ।

(ੲ) Pingalwara Home for Homeless

(ਸ) ਮਸ਼ਹੂਰ ਅਮਰੀਕੀ ਮੀਡੀਆ ਸ਼ਖ਼ਸੀਅਤ ਗੁਰਮੀਤ ਸੋਢੀ ਦੀ ਫ਼ਿਲਮ— 'Pingalwara — A selfless Home'

(ਹ) ਸ੍ਰ: ਜੋਗਿੰਦਰ ਸਿੰਘ 'ਕਲਸੀ' ਤੇ ਸ੍ਰ.ਜਸਬੀਰ ਸਿੰਘ 'ਹੰਸਪਾਲ' ਵੱਲੋਂ ਨਿਰਮਤ ਫ਼ਿਲਮ — 'A Selfless Life'

(ਕ) Pingalwara — Educational Endeavours

(ਖ) Natural Farming

(ਗ) ਪਾਣੀ ਦੀ ਸਮੱਸਿਆ

(ਘ) ਰੁੱਖ

(ਙ) ਭਗਤ ਪੂਰਨ ਸਿੰਘ ਜੀ ਦੇ ਜੀਵਨ 'ਤੇ ਅਧਾਰਤ ਫੀਚਰ ਫ਼ਿਲਮ 'ਇਹ ਜਨਮ ਤੁਮ੍ਹਾਰੇ ਲੇਖੇ' 30 ਜਨਵਰੀ, 2015 ਨੂੰ ਦੇਸ਼ ਭਰ ਅਤੇ ਵਿਦੇਸ਼ਾਂ ਵਿੱਚ ਰਿਲੀਜ਼ ਹੋ ਚੁੱਕੀ ਹੈ । ਇਸ ਫ਼ਿਲਮ ਰਾਹੀਂ ਨਵੀਂ ਪੀੜ੍ਹੀ ਲਈ ਭਗਤ ਜੀ ਦੀ ਸਮਾਜ ਪ੍ਰਤੀ ਕੀਤੀ ਨਿਸ਼ਕਾਮ ਸੇਵਾ ਅਤੇ ਕੁਰਬਾਨੀ ਬਾਰੇ ਚਾਨਣਾ ਪਾਇਆ ਗਿਆ ਹੈ। ਇਸ ਫ਼ਿਲਮ ਨੂੰ ਦੇਸ਼ ਅਤੇ ਵਿਦੇਸ਼ਾਂ ਵਿੱਚ ਭਰਪੂਰ ਹੁੰਗਾਰਾ ਮਿਲਿਆ ਹੈ ।

ਪਿੰਗਲਵਾੜਾ ਪਰਿਵਾਰ ਦੇ ਬੱਚਿਆਂ ਵੱਲੋਂ ਗਾਇਨ ਕੀਤੀ 'ਗੁਰਬਾਣੀ ਕੀਰਤਨ' ਦੀ ਵੀਡੀਓ ਦੀ ਡੀ.ਵੀ.ਡੀ. ਡਾ.ਓਮ ਗੌਰੀ ਦੱਤ ਸ਼ਰਮਾ ਡਿਪਟੀ ਡਾਇਰੈਕਟਰ ਜਲੰਧਰ ਦੂਰ-ਦਰਸ਼ਨ ਦਵਾਰਾ ਮਿਤੀ 9-7-2016 ਨੂੰ ਰਿਲੀਜ ਕੀਤੀ ਗਈ।

**ਭਗਤ ਪੂਰਨ ਸਿੰਘ ਸਮਾਰਕ :-** ਪੂਜਨੀਕ ਭਗਤ ਪੂਰਨ ਸਿੰਘ ਜੀ ਦੇ ਜਨਮ ਸਥਾਨ ਪਿੰਡ ਰਾਜੇਵਾਲ ਰੋਹਣੋਂ, ਜ਼ਿਲ੍ਹਾ ਲੁਧਿਆਣਾ ਵਿਖੇ '*ਭਗਤ ਪੂਰਨ ਸਿੰਘ ਸਮਾਰਕ*' ਦਾ ਨਿਰਮਾਣ ਹੋ ਚੁੱਕਾ ਹੈ । ਇਹ ਸਮਾਰਕ ਉਨ੍ਹਾਂ ਦੀ ਪਹਿਲੀ ਜਨਮ ਸ਼ਤਾਬਦੀ ਜੋ ਕਿ **4** ਜੂਨ, **2004** ਨੂੰ ਮਨਾਈ ਗਈ ਸੀ, ਨੂੰ ਸਮਰਪਿਤ ਹੈ ।

**ਗਊਸ਼ਾਲਾ :** ਮਾਨਾਂਵਾਲਾ ਕੰਪਲੈਕਸ ਵਿੱਚ ਇਕ ਗਊਸ਼ਾਲਾ ਭੀ ਹੈ । ਇਸ ਵਿੱਚ 120 ਦੁਧਾਰੂ ਪਸ਼ੂ ਹਨ ਜਿਨ੍ਹਾਂ ਦੀ ਸੰਸਥਾ ਵੱਲੋਂ ਸੇਵਾ-ਸੰਭਾਲ ਹੋ ਰਹੀ ਹੈ । ਗਊਆਂ ਦਾ ਦੁੱਧ ਮਰੀਜ਼ਾਂ ਲਈ ਵਰਤਿਆ ਜਾਂਦਾ ਹੈ ।

ਪਿੰਗਲਵਾੜੇ ਦਾ ਰੋਜ਼ਾਨਾ ਖ਼ਰਚ ਸਾਢੇ ਛੇ ਲੱਖ ਰੁਪਏ ਤੋਂ ਵੱਧ ਹੈ ਜੋ ਕਿ ਸੰਗਤਾਂ ਦੇ ਸਹਿਯੋਗ ਅਤੇ ਭਗਤ ਪੂਰਨ ਸਿੰਘ ਜੀ ਦੀ ਦਿੱਤੀ ਸੇਧ ਮੁਤਾਬਕ ਹੁੰਦਾ ਹੈ।

(I) ਆਲ ਇੰਡੀਆ ਪਿੰਗਲਵਾੜਾ ਚੈਰੀਟੇਬਲ ਸੋਸਾਇਟੀ, ਰਜਿਸਟਰਾਰ ਆਫ ਕੰਪਨੀਜ਼ ਪੰਜਾਬ ਅਤੇ ਹਿਮਾਚਲ ਪ੍ਰਦੇਸ਼ ਦੇ ਪੱਤਰ ਨੰਬਰ 130 ਆਫ 1956-57 ਅਤੇ ਸੋਧ ਨੰਬਰ A-28/4540 ਮਿਤੀ 07-07-1998 ਦੁਆਰਾ ਰਜਿਸਟਰਡ ਹੈ ।

(II) ਪਿੰਗਲਵਾੜਾ ਨੂੰ ਦਿੱਤੀ ਜਾਣ ਵਾਲੀ ਸਹਾਇਤਾ ਨੂੰ ਇਨਕਮ ਟੈਕਸ ਦੇ ਸੈਕਸ਼ਨ 80-G ਅਨੁਸਾਰ ਇਨਕਮ ਟੈਕਸ-II ਅੰਮ੍ਰਿਤਸਰ ਪੱਤਰ ਸੰਖਿਆ ਨੰਬਰ CIT-II/ASR/ITO(Tech.) 2011-12/4730 ਮਿਤੀ 11/12 January, 2012. ਅਧੀਨ ਟੈਕਸ ਦੀ ਛੋਟ ਪ੍ਰਾਪਤ ਹੈ ।

ਪਿੰਗਲਵਾੜਾ ਸੰਸਥਾ ਦਾ PAN ਨੰਬਰ AAATA2237R ਹੈ।

ਪਿੰਗਲਵਾੜਾ ਦੇ FCRA (Foreign Contribution Regulation Act.) ਨੰਬਰ 115210002 ਹੈ।

ਵਾਹਿਗੁਰੂ ਜੀ ਕਾ ਖ਼ਾਲਸਾ ॥ ਵਾਹਿਗੁਰੂ ਜੀ ਕੀ ਫ਼ਤਹਿ ॥

**ਡਾ: ਇੰਦਰਜੀਤ ਕੌਰ, ਮੁੱਖ ਸੇਵਕਾ,**
ਆਲ ਇੰਡੀਆ ਪਿੰਗਲਵਾੜਾ ਚੈਰੀਟੇਬਲ ਸੋਸਾਇਟੀ (ਰਜਿ:), ਅੰਮ੍ਰਿਤਸਰ ।
**ਪੁੱਛ-ਗਿੱਛ ਲਈ ਕਰਨਲ ਸ. ਦਰਸ਼ਨ ਸਿੰਘ ਬਾਵਾ, (ਰਿਟਾ.)**
**ਮੁੱਖ-ਪ੍ਰਸ਼ਾਸਕ 98145-35937**

**Details of Banks for sending Donation through Online/ Cheque/Draft may be sent in favour of: All India Pingalwara Charitable Society (Regd.), Amritsar' (PAN No.: AAATA 2237R)**

(The donations made to Pingalwara are exempt from Income Tax under Section 80G of I.T. Act. 1961)

| S.No. | Name of Account | Name of the Bank | Account No. | Swift/IFS Code |
|---|---|---|---|---|
| | **(FOR FOREIGN CONTRIBUTORS)** | | | |
| | All India Pingalwara Charitable Society (Regd.), Amritsar. | Oriental Bank of Commerce, Sharifpura, Amritsar. | 01562010002890 | ORBCINBBASR |
| | **(FOR INLAND CONTRIBUTORS)** | | | |
| 1. | All India Pingalwara Charitable Society (Regd.), Amritsar. | Oriental Bank of Commerce, Sharifpura, Amritsar. | 01562010003720 | ORBC 0100156 |
| 2. | All India Pingalwara Charitable Society (Regd.), Amritsar. | State Bank of India,Town Hall, Amritsar. | 10978255668 | SBIN0000609 |
| 3. | All India Pingalwara Charitable Society (Regd.), Amritsar. | Bank of India, City Centre, Amritsar. | 630510100026147 | BKID0006305 |
| 4. | All India Pingalwara Charitable Society (Regd.), Amritsar. | Axis Bank Ltd., City Centre Amritsar. | 685010100009799 | UTIB0000685 |
| 5. | All India Pingalwara Charitable Society (Regd.), Amritsar. | Punjab National Bank, Hall Bazar, Amritsar. | 0018002100097336 | PUNB0001800 |
| 6. | All India Pingalwara Charitable Society (Regd.), Amritsar. | ICICI Bank Ltd., Lawrence Road, Amritsar. | 006601012522 | ICIC0000066 |
| 7. | All India Pingalwara Charitable Society (Regd.), Amritsar. | HDFC Bank Ltd., Mall Road, Amritsar. | 01151000246510 | HDFC0000115 |
| 8. | All India Pingalwara Charitable Society (Regd.), Amritsar. | HDFC Bank Ltd., Ghanta Ghar, Golden Temple, Amritsar. | 13131000082013 | HDFC0001313 |

| 9. | All India Pingalwara Charitable Society (Regd.), Amritsar. | Punjab & Sind Bank, Hall Bazar, Amritsar. | 00011000096048 | PSIB000A001 |
|---|---|---|---|---|
| 10. | All India Pingalwara Charitable Society (Regd.), Amritsar. | Bank of Baroda, Town Hall, Amritsar. | 01010100015572 | BARBOAMRITS |
| 11. | All India Pingalwara Charitable Society (Regd.), Amritsar. | Oriental Bank of Commerce, Sec-47 C, Chandigarh. | 12332011000560 | ORBC0101233 |
| 12. | All India Pingalwara Charitable Society (Regd.), Amritsar. | Punjab & Sind Bank, Sangrur. | 00671000012150 | PSIB0000067 |
| 13. | All India Pingalwara Charitable Society (Regd.), Amritsar. | State Bank of India, Patiala Gate, Sangrur. | 33530846863 | SBIN0001759 |
| 14. | All India Pingalwara Charitable Society (Regd.), Amritsar. | Punjab & Sind Bank, Gole Market, New Delhi. | 07621000007388 | PSIB0000762 |


**(IN UK)**
**S. GURBAKHSH SINGH**
**63 Peacock street, Gravesend, Kent, (U.K.)**
**DA12 IEG, Ph. 1474568574**

**(IN CANADA)**
**BIBI ABNASH KAUR KANG**
**(Pingalwara Soceity of Ontario (Regd.)**
**124 Blackmere Cir,**
**Brampton, ONT., L6W 4CI,**
**Canada**
**Ph: 905-450-9664, 416-674-3341**
**Email-abnash6@yahoo.com**

**(IN USA)**
**JASWANT SAWHNEY CHARITABLE TRUST**
**In Association with**
**All India Pingawara Charitable Society (Regd.)**
**7713 Toburk CT,**
**HANOVER, MD 21076-1643 U.S.A.**
**BIBI JATINDER KAUR DUSAJ**
**Ph. 410-551-8010**
**E-mail-kaurg 2004@yahoo.com**

# ਭਗਤ ਪੂਰਨ ਸਿੰਘ ਜੀ ਦੇ ਉਪਦੇਸ਼

* ਕੁਦਰਤੀ ਸੋਮਿਆਂ ਦੀ ਰੱਖਿਆ ਕਰੋ ।
* ਸਾਦਾ ਜੀਵਨ ਬਤੀਤ ਕਰੋ ।
* ਵੱਧ ਤੋਂ ਵੱਧ ਰੁੱਖ ਲਗਾ ਕੇ ਮਨੁੱਖਤਾ ਦਾ ਭਲਾ ਕਰੋ ।
* ਖਾਦੀ ਦਾ ਕੱਪੜਾ ਪਹਿਨ ਕੇ ਬੇਰੁਜ਼ਗਾਰੀ ਨੂੰ ਘਟਾਉਣ ਵਿੱਚ ਮਦਦ ਕਰੋ ।
* ਸਾਦਾ ਖਾਣਾ, ਸਾਦਾ ਪਾਉਣਾ ਤੇ ਸਾਦਗੀ ਵਿੱਚ ਰਹਿਣ ਦਾ ਅਨੰਦ ਹੀ ਵੱਖਰਾ ਹੈ ।
* ਡੀਜ਼ਲ ਤੇ ਪੈਟਰੋਲ ਦੀ ਘੱਟ ਤੋਂ ਘੱਟ ਵਰਤੋਂ ਕਰੋ ਅਤੇ ਵਧ ਰਹੀ ਆਬਾਦੀ ਨੂੰ ਠੱਲ੍ਹ ਪਾਉਣ ਲਈ ਸੰਜਮ-ਮਈ ਜੀਵਨ ਬਤੀਤ ਕਰੋ ।
* ਰੋ ਰਹੇ ਹਵਾ, ਪਾਣੀ ਅਤੇ ਧਰਤੀ ਮਾਤਾ ਦੀ ਪੁਕਾਰ ਸੁਣੋ । ਰੁੱਖ ਲਾਉਣੇ ਨਾ ਭੁੱਲੋ, ਰੁੱਖ ਦੇਸ਼ ਦੀ ਖ਼ੁਸ਼ਹਾਲੀ ਦਾ ਆਧਾਰ ਹਨ ।
* ਬਰਸਾਤ ਦੇ ਮੌਸਮ ਵਿੱਚ ਹਰ ਇਕ ਪ੍ਰਾਣੀ ਘੱਟੋ-ਘੱਟ ਇੱਕ ਰੁੱਖ ਜ਼ਰੂਰ ਲਗਾ ਕੇ ਮਾਨਵਤਾ ਦਾ ਭਲਾ ਕਰੇ।
* ਜਾਨਵਰਾਂ ਦੀ ਰੱਖਿਆ ਲਈ ਮਨੁੱਖ ਨੂੰ ਆਪਣੇ ਅੰਦਰ ਦਇਆਮਈ ਭਾਵਨਾ ਰੱਖਦਿਆਂ ਵੱਧ ਤੋਂ ਵੱਧ ਉਪਰਾਲੇ ਕਰਨੇ ਚਾਹੀਦੇ ਹਨ।



## ਦਾਨੀ ਸੱਜਣਾਂ ਲਈ ਭਗਤ ਜੀ ਦੀਆਂ ਅਸੀਸਾਂ

"ਵਾਹਿਗੁਰੂ ਆਪ ਨੂੰ ਅੰਮ੍ਰਿਤ ਵੇਲੇ ਉੱਠ ਕੇ ਇਸ਼ਨਾਨ ਕਰਨ, ਗੁਰਸਿੱਖੀ ਦੇ ਨਿੱਤਨੇਮ ਦਾ ਪਾਠ ਕਰਨ, ਗੁਰਦੁਆਰੇ ਜਾ ਕੇ 'ਆਸਾ ਦੀ ਵਾਰ' ਦਾ ਕੀਰਤਨ ਸੁਣਨ ਦਾ ਬਲ ਬਖ਼ਸ਼ੇ। ਗੁਰੂ ਦੀ ਗੋਲਕ ਦਾ ਦਸਵੇਂ ਹਿੱਸੇ ਦਾ ਦਸਵੰਧ ਕੱਢਣ ਦੀ ਆਦਤ ਪਾਵੇ । ਸਾਂਸ-ਸਾਂਸ ਵਾਹਿਗੁਰੂ ਦਾ ਨਾਮ ਸਿਮਰਨ ਦੀ ਆਦਤ ਪਾਵੇ । "

—ਭਗਤ ਪੂਰਨ ਸਿੰਘ ਸੰਸਥਾਪਕ ਪਿੰਗਲਵਾੜਾ, ਅੰਮ੍ਰਿਤਸਰ

# ਪਿੰਗਲਵਾੜਾ ਸੰਸਥਾ ਦੀਆਂ ਬ੍ਰਾਂਚਾਂ ਦਾ ਵੇਰਵਾ

ਪਿੰਗਲਵਾੜਾ ਸੰਸਥਾ ਅੰਮ੍ਰਿਤਸਰ ਸੰਨ 1947 ਤੋਂ ਲੈ ਕੇ ਹੁਣ ਤਕ ਬਿਮਾਰਾਂ, ਅਪਾਹਿਜਾਂ, ਲਾਵਾਰਸਾਂ, ਪਾਗਲ ਮਰਦਾਂ, ਇਸਤਰੀਆਂ, ਬੱਚਿਆਂ ਅਤੇ ਅੰਗਹੀਣਾਂ ਦੀ ਸੇਵਾ-ਸੰਭਾਲ ਦਾਨੀ ਸੱਜਣਾਂ ਦੇ ਸਹਿਯੋਗ ਤੇ ਗੁਰੂ ਘਰ ਦੀਆਂ ਬਖ਼ਸ਼ਿਸ਼ਾਂ ਦੁਆਰਾ ਨਿਰੰਤਰ ਕਰਦੀ ਆ ਰਹੀ ਹੈ । ਸੰਸਥਾ ਦੀਆਂ ਅੰਮ੍ਰਿਤਸਰ ਤੋਂ ਇਲਾਵਾ ਹੋਰ ਸ਼ਾਖਾਵਾਂ ਦਾ ਵੇਰਵਾ ਇਸ ਪ੍ਰਕਾਰ ਹੈ:-

(ੳ) ਅੰਮ੍ਰਿਤਸਰ ਪਿੰਗਲਵਾੜਾ ਮੁੱਖ ਦਫ਼ਤਰ: ਜੀ.ਟੀ.ਰੋਡ, ਨੇੜੇ ਬੱਸ ਸਟੈਂਡ, ਅੰਮ੍ਰਿਤਸਰ ।
ਟੈਲੀਫ਼ੋਨ:0183-2584586,2584713.
ਫੈਕਸ :91-183-2584586,(M) 97814-01140.
ਮੁੱਖ ਪ੍ਰਸ਼ਾਸਕ:ਕਰਨਲ ਸ. ਦਰਸ਼ਨ ਸਿੰਘ ਬਾਵਾ ।(ਰਿਟਾ.) (M)98145-35937.

(ਅ) ਮਾਨਾਂਵਾਲਾ ਬ੍ਰਾਂਚ: ਜਲੰਧਰ ਜੀ.ਟੀ. ਰੋਡ ਉੱਪਰ, ਅੰਮ੍ਰਿਤਸਰ ਤੋਂ 8 ਕਿਲੋਮੀਟਰ ਦੀ ਦੂਰੀ 'ਤੇ ਸਥਿਤ ਹੈ ।
ਪ੍ਰਸ਼ਾਸਕ: ਸ੍ਰ: ਜੈ ਸਿੰਘ (M) 97814-01142.

(ੲ) ਪੰਡੋਰੀ ਵੜੈਚ ਬ੍ਰਾਂਚ: ( ਮਜੀਠਾ ਰੋਡ): ਅੰਮ੍ਰਿਤਸਰ ਤੋਂ 8 ਕਿ:ਮੀ: ਦੂਰ
ਬ੍ਰਾਂਚ ਇੰਚਾਰਜ : ਸ੍ਰੀਮਤੀ ਗੁਰਦਰਸ਼ ਕੌਰ
ਟੈਲੀਫ਼ੋਨ : 0183-2573564, (M) 97814-01164.

(ਸ) ਸ੍ਰੀ ਗੋਇੰਦਵਾਲ ਸਾਹਿਬ ਬ੍ਰਾਂਚ: ਤਰਨ ਤਾਰਨ ਰੋਡ, ਨੇੜੇ ਗੁਰਦਵਾਰਾ ਬਾਉਲੀ ਸਾਹਿਬ । ਬ੍ਰਾਂਚ ਇੰਚਾਰਜ: ਬੀਬੀ ਬਲਜਿੰਦਰਜੀਤ ਕੌਰ
ਟੈਲੀਫ਼ੋਨ : 01859-222798 (M) 97814-01170.

(ਹ) ਜਲੰਧਰ ਬ੍ਰਾਂਚ: ਮਕਦੂਮਪੁਰਾ, ਧੋਬੀ ਮੁਹੱਲਾ (ਇਨਕਮ ਟੈਕਸ ਦਫ਼ਤਰ ਦੇ ਪਿੱਛੇ)।
ਬ੍ਰਾਂਚ ਇੰਚਾਰਜ : ਸ੍ਰ: ਸੰਗਤ ਸਿੰਘ ਫ਼ੋਨ : 0181-2238947, 97814-01165.

(ਕ) ਸੰਗਰੂਰ ਬ੍ਰਾਂਚ : ਧੂਰੀ ਰੋਡ 'ਤੇ, ਸੰਗਰੂਰ ਤੋਂ 3 ਕਿਲੋਮੀਟਰ ਦੂਰ, ਆ: ਪ੍ਰਸ਼ਾਸਕ: ਸ. ਤਰਲੋਚਨ ਸਿੰਘ ਚੀਮਾ, ਮੈਂਬਰ ਪਿੰਗਲਵਾੜਾ ਸੋਸਾਇਟੀ, (M) 9781401144
ਐਡੀਸ਼ਨਲ ਪ੍ਰਸ਼ਾਸਕ : ਸ. ਹਰਜੀਤ ਸਿੰਘ ਅਰੋੜਾ ਫ਼ੋਨ : 01672-221118, (M) 78143-24872.

(ਖ) ਪਲਸੋਰਾ (ਚੰਡੀਗੜ੍ਹ) ਬ੍ਰਾਂਚ: ਆਨਰੇਰੀ ਬ੍ਰਾਂਚ ਇੰਚਾਰਜ: ਬੀਬੀ ਕੁਲਜੀਤ ਕੌਰ,
ਟੈਲੀਫੋਨ : 0172- 2693850 ,2697625(M)98140-79438.

(ਗ) ਲੁਧਿਆਣਾ ਦਫ਼ਤਰ ਪਿੰਗਲਵਾੜਾ : 84 ਸਾਊਥ ਮਾਡਲ ਗ੍ਰਾਮ, ਲੁਧਿਆਣਾ ।
ਟੈਲੀਫ਼ੋਨ 0161-2429309, (M) 97814-01166.

# ਅਪੀਲ

**ਸੇਵਕ ਕਉ ਸੇਵਾ ਬਨਿ ਆਈ ॥**
**ਹੁਕਮੁ ਬੂਝਿ ਪਰਮ ਪਦੁ ਪਾਈ ॥**

ਗੁਰਦੁਆਰਾ ਡੇਹਰਾ ਸਾਹਿਬ ਲਾਹੌਰ ਦੇ ਮਾਹੌਲ ਵਿੱਚ ਅਤੇ ਗੁਰਬਾਣੀ ਦੀ ਸਿੱਖਿਆ 'ਤੇ ਚੱਲਦਿਆਂ ਭਗਤ ਪੂਰਨ ਸਿੰਘ ਜੀ ਨੇ ਜੋ ਲਾਹੌਰ ਵਿਖੇ ਨਿਸ਼ਕਾਮ ਸੇਵਾ ਦਾ ਕੰਮ ਆਰੰਭ ਕੀਤਾ ਸੀ, ਉਸ ਨੂੰ ਅੰਮ੍ਰਿਤਸਰ ਪਹੁੰਚ ਕੇ ਅਮਲੀ ਜਾਮਾ ਪਹਿਨਾਇਆ ਗਿਆ। ਦੇਸ਼ ਦੀ ਵੰਡ ਸਮੇਂ 18 ਅਗਸਤ 1947 ਨੂੰ ਖ਼ਾਲਸਾ ਕਾਲਜ ਅੰਮ੍ਰਿਤਸਰ ਦੇ ਰਫ਼ਿਊਜੀ ਕੈਂਪ ਵਿੱਚ ਪੁੱਜ ਕੇ ਭਗਤ ਜੀ ਨੇ ਦੁਖੀ ਮਨੁੱਖਤਾ ਦੀ ਸੇਵਾ ਬੜੀ ਸ਼ਿੱਦਤ ਨਾਲ ਆਰੰਭ ਕਰ ਦਿੱਤੀ ਜੋ ਕਿ ਹੈਜ਼ੇ ਦੀ ਵਜ੍ਹਾ ਕਾਰਨ ਉਸ ਵੇਲੇ ਦੀ ਲੋੜ ਬਣ ਗਈ ਸੀ। ਇਸ ਤੋਂ ਪਿੱਛੋਂ ਉਹਨਾਂ ਨੇ ਕਦੀ ਪਿੱਛੇ ਭੌਂ ਕੇ ਨਹੀਂ ਵੇਖਿਆ ਅਤੇ ਮੌਜੂਦਾ ਰੂਪ ਵਿੱਚ ਪਿੰਗਲਵਾੜਾ ਬਣਨ ਤਕ ਇਸ ਦੇ ਬਾਨੀ ਨੂੰ ਦਿਨ ਰਾਤ ਇਕ ਕਰਕੇ ਸਖ਼ਤ ਘਾਲਣਾ ਘਾਲਣੀ ਪਈ। ਪਿੰਗਲਵਾੜਾ ਵਿੱਚ ਇਸ ਵੇਲੇ 1809 ਲਾਚਾਰ ਰੋਗੀ ਹਨ ਜਿਨ੍ਹਾਂ ਦੀ ਬਿਨਾਂ ਧਰਮ, ਜਾਤ, ਨਸਲ ਜਾਂ ਰੰਗ ਦੇ ਵਿਤਕਰੇ ਦੇ ਸੇਵਾ ਸੰਭਾਲ ਕੀਤੀ ਜਾਂਦੀ ਹੈ। ਇਹਨਾਂ ਵਿੱਚ ਲਾਚਾਰ, ਅਪਾਹਿਜ, ਬਿਮਾਰ ਅਤੇ ਪਾਗਲ ਔਰਤਾਂ, ਮਰਦ, ਬੱਚੇ ਅਤੇ ਬੁੱਢੇ ਸ਼ਾਮਲ ਹਨ। ਇਹਨਾਂ ਵਿੱਚੋਂ ਕੁਝ ਨਾ ਠੀਕ ਹੋਣ ਵਾਲੇ ਅਤੇ ਭਿਆਨਕ ਰੋਗਾਂ ਤੋਂ ਗ੍ਰਸਤ ਰੋਗੀ ਸ਼ਾਮਲ ਹਨ।

ਇਸ ਤੋਂ ਇਲਾਵਾ, ਬਹੁਤ ਸਾਰਾ ਸਾਹਿਤ ਛਾਪ ਕੇ ਮੁਫ਼ਤ ਵੰਡਿਆ ਜਾਂਦਾ ਹੈ। ਗ਼ਰੀਬ ਬੱਚਿਆਂ ਨੂੰ ਮੁਫ਼ਤ ਵਿੱਦਿਆ ਦਿੱਤੀ ਜਾਂਦੀ ਹੈ। ਅਪਾਹਿਜਾਂ ਨੂੰ ਮੁਫ਼ਤ ਬਣਾਵਟੀ ਅੰਗ ਲਗਾਏ ਜਾਂਦੇ ਹਨ ਅਤੇ ਵਾਤਾਵਰਣ ਦੀ ਸੰਭਾਲ ਅਤੇ ਸ਼ੁੱਧਤਾ ਲਈ ਸਰਕਾਰੀ ਅਤੇ ਸਾਂਝੀਆਂ ਥਾਵਾਂ 'ਤੇ ਮੁਫ਼ਤ ਰੁੱਖ ਲਗਾਏ ਜਾਂਦੇ ਹਨ, ਇਤਿਆਦਿ।

ਪਿੰਗਲਵਾੜੇ ਦਾ ਰੋਜ਼ ਦਾ ਖ਼ਰਚ ਸਾਢੇ ਛੇ ਲੱਖ ਰੁਪਏ ਤੋਂ ਵੀ ਵੱਧ ਹੈ ਜੋ ਕਿ ਦਾਨੀ ਸੱਜਣਾਂ ਅਤੇ ਪਿੰਗਲਵਾੜੇ ਦੇ ਹਿਤੈਸ਼ੀਆਂ ਵੱਲੋਂ ਦਿੱਤੇ ਦਾਨ ਅਤੇ ਸਹਾਇਤਾ ਨਾਲ ਚਲਦਾ ਹੈ। ਦਾਨੀ ਸੱਜਣਾਂ ਨੂੰ ਸਨਿਮਰ ਅਪੀਲ ਕੀਤੀ ਜਾਂਦੀ ਹੈ ਕਿ ਸੰਸਥਾ ਨੂੰ ਮਨੀਆਰਡਰ, ਬੈਂਕ ਡਰਾਫਟ ਅਤੇ ਚੈੱਕ ਰਾਹੀਂ ਦਾਨ ਭੇਜਣ ਦੀ ਕ੍ਰਿਪਾਲਤਾ ਕਰਨ ਤਾਂ ਜੋ ਇਸ ਸ਼ੁੱਭ ਕੰਮ ਨੂੰ ਜਾਰੀ ਰੱਖਿਆ ਜਾਵੇ।

**ਡਾ. ਇੰਦਰਜੀਤ ਕੌਰ,**
ਮੁੱਖ ਸੇਵਿਕਾ,
ਆਲ ਇੰਡੀਆ ਪਿੰਗਲਵਾੜਾ ਚੈਰੀਟੇਬਲ ਸੋਸਾਇਟੀ (ਰਜਿ:), ਅੰਮ੍ਰਿਤਸਰ।